# ਦੂਜੀ ਪਾਤਸ਼ਾਹੀ

## ਜੀਵਨ ਕਥਾ
## ਗੁਰੂ ਅੰਗਦ ਦੇਵ ਜੀ

ਲੇਖਕ
ਹਰਨਾਮ ਦਾਸ ਸਹਿਰਾਈ



# DUJJI PATSHAHI

By : Harnam Dass Sahrai

ਪੇਪਰ ਬੈਕ ਪਹਿਲੀ ਐਡੀਸ਼ਨ 1995

Rs 50-



ਪ੍ਰਕਾਸ਼ਕ :- ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ
ਫੋਨ : (0183)- 542346, 547974
ਫੈਕਸ : 542346

*ਪ੍ਰਿੰਟਰ : ਹਰਭਜਨ ਸਿੰਘ*
*ਜੀਵਨ ਪ੍ਰਿੰਟਰਜ਼, ਬਜ਼ਾਰ ਧੋਬੀਆਂ, ਅੰਮ੍ਰਿਤਸਰ। ਫੋਨ : 543478*

ਮੈਂ ਸਾਰੀ ਹਯਾਤੀ ਗੁਰੂ ਘਰ ਦੇ ਲੇਖੇ ਲਾ ਦਿਤੀ ਹੈ । ਮੇਰੇ ਨਾਵਲ ਗ੍ਰੰਥ ਸਿੱਖ ਜਗਤ ਵਿਚ ਹਰਮਨ ਪਿਆਰੇ ਹੋਏ ਹਨ ।

ਪਰ ਇਹ ਗ੍ਰੰਥ ਬਹੁਤ ਕੀਮਤੀ ਹਨ ਤੇ ਲੋਕਾਂ ਦੀ ਜੇਬ ਇਜਾਜ਼ਤ ਨਹੀਂ ਦਿੰਦੀ । ਮੈਂ ਆਪਣੇ ਗ੍ਰੰਥਾਂ ਨੂੰ ਥੋੜੇ ਮੁੱਲ ਉੱਤੇ ਸੰਗਤਾਂ ਤੱਕ ਪਹੁੰਚਾਉਣ ਲਈ ਪਾਕਿਟ-ਬੁੱਕ ਵਿਚ ਛਾਪ ਕੇ ਤੁਹਾਡੇ ਕੋਲ ਢੋਆ ਲੈ ਕੇ ਹਾਜ਼ਰ ਹੋਇਆਂ ਹਾਂ । ਪ੍ਰਵਾਨ ਹੋਵੇ । ਗੁਰੂ ਰਾਖਾ !

—ਹਰਨਾਮ ਦਾਸ ਸਹਿਰਾਈ



**ਆਗਿਆ ਭਈ ਅਕਾਲ ਕੀ**

**ਡੀਲੈਕੱਸ ਐਡੀਸ਼ਨ**

**ਇਸੇ ਕਲਮ ਤੋਂ ਪੇਪਰ ਬੈਕ ਵਿਚ ਛਪੇ ਨਾਵਲ :-**

**ਜੀਵਨ ਕਥਾ ਗੁਰੂ ਨਾਨਕ ਦੇਵ ਜੀ**
**ਜੀਵਨ ਕਥਾ ਗੁਰੂ ਅੰਗਦ ਦੇਵ ਜੀ**
**ਜੀਵਨ ਕਥਾ ਗੁਰੂ ਅਮਰਦਾਸ ਜੀ**
**ਜੀਵਨ ਕਥਾ ਗੁਰੂ ਰਾਮਦਾਸ ਜੀ**
**ਜੀਵਨ ਕਥਾ ਗੁਰੂ ਅਰਜਨ ਦੇਵ ਜੀ**
**ਜੀਵਨ ਕਥਾ ਗੁਰੂ ਹਰਿ ਗੋਬਿੰਦ ਜੀ**
**ਜੀਵਨ ਕਥਾ ਗੁਰੂ ਹਰਿ ਰਾਏ ਜੀ**
**ਜੀਵਨ ਕਥਾ ਗੁਰੂ ਹਰਿ ਕ੍ਰਿਸ਼ਨ ਜੀ**
**ਜੀਵਨ ਕਥਾ ਗੁਰੂ ਤੇਗ ਬਹਾਦਰ ਜੀ**
**ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ**

# ਸਾਡੇ ਛਪੇ ਧਾਰਮਿਕ ਨਾਵਲ

| | | |
|---|---|---|
| ਲਹੂ ਦੀਆ ਧਾਰਾ | ਕਰਮ ਸਿੰਘ ਜਖਮੀ | 35/- |
| ਮਹਾਰਾਜਾ ਦਲੀਪ ਸਿੰਘ | ਨਿਹਾਲ ਸਿੰਘ ਰਸ | 30/- |
| ਭਾਈ ਸੁਥਰੇ ਸ਼ਾਹ | ਨਿਹਾਲ ਸਿੰਘ ਰਸ | 30/- |
| ਅਕਾਲੀ ਫੂਲਾ ਸਿੰਘ | ਨਿਹਾਲ ਸਿੰਘ ਰਸ | 30/- |
| ਬਹਾਦਰ ਮਨਮੋਹਨ ਕੌਰ | ਨਿਹਾਲ ਸਿੰਘ ਰਸ | 30/- |
| ਅਲਾਹ ਦਾ ਰੂਪ | ਨਿਹਾਲ ਸਿੰਘ ਰਸ | 30/- |
| ਬੰਦਾ ਬਹਾਦੁਰ | ਨਿਹਾਲ ਸਿੰਘ ਰਸ | 30/- |
| ਬੱਬਰ ਅਕਾਲੀ | ਨਿਹਾਲ ਸਿੰਘ ਰਸ | 30/- |
| ਜੱਸਾ ਸਿੰਘ ਰਾਮ ਗੜ੍ਹੀਆ | ਨਿਹਾਲ ਸਿੰਘ ਰਸ | 30/- |
| ਮਾਈ ਭਾਗੋ | ਨਿਹਾਲ ਸਿੰਘ ਰਸ | 30/- |
| ਸਿੱਖ ਸ਼ਹੀਦ | ਗਿ: ਅਮਰ ਸਿੰਘ | 30/- |
| ਸਿੱਖ ਜੀਵਨੀਆਂ | ਗਿ: ਅਮਰ ਸਿੰਘ | 30/- |
| ਮੱਸਾ ਰੰਗੜ | ਗਿ: ਅਮਰ ਸਿੰਘ | 30/- |
| ਬੀਬੀ ਭਾਨੀ | ਗਿ: ਅਮਰ ਸਿੰਘ | 30/- |
| ਭਾਈ ਮੰਝ ਜੀ | ਗਿ: ਅਮਰ ਸਿੰਘ | 30/- |
| ਕੂਕਾ ਗੁਰੂ ਡੰਮ | ਗਿ. ਪ੍ਰਤਾਪ ਸਿੰਘ | 30/- |
| ਜੀਵਨ ਬਾਬਾ ਖੁਦਾ ਸਿੰਘ ਜੀ | ਗਿ: ਪ੍ਰਤਾਪ ਸਿੰਘ | 30/- |
| ਮਾਨਸ ਜਨਮੁ ਕਾ ਏਹੀ ਲਾਹੁ | ਗਿ: ਪ੍ਰੀਤਮ ਸਿੰਘ | 30/- |
| ਬਹਾਦਰ ਸ਼ਰਨ ਕੌਰ | ਗਿ: ਤ੍ਰਿਲੋਕ ਸਿੰਘ | 30/- |
| ਜੀਵਨ ਸੰ.ਬਾ. ਗੁਰਮੁਖ ਸਿੰਘ ਜੀ | ਕਰਮ ਸਿੰਘ ਜਖਮੀ | 30/- |

## ੧

## ਜਗਰਾਤਾ

ਜਬ ਲਗ ਦਰਸੁ ਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ ।
ਦਰਸਨੁ ਦੇਖਤ ਹੀ ਮਨੁ ਮਾਨਿਆ ਜਲ ਰਸਿ ਕਮਲ ਬਿਗਾਸੀ ॥

ਬੱਦਲੀਆਂ ਨਾਲ ਭਰਿਆ ਆਕਾਸ਼ ਤੇ ਵਿਚ ਉੱਡਣ ਚਿੱਟੇ ਬਗਲਿਆਂ ਦੀਆਂ ਡਾਰਾਂ। ਕਦੀ ਬੱਦਲ ਚੜ੍ਹਨ ਤੇ ਕਦੀ ਬੱਦਲੀਆਂ ਪਾਟ ਜਾਣ। ਕਦੀ ਕਨਾਤ ਤਣ ਜਾਏ। ਕਦੀ ਆਕਾਸ਼ ਬਲੌਰ ਵਾਂਗ ਲਿਸ਼ਕਾਂ ਮਾਰੇ। ਕੁਦਰਤ ਕਲੋਲ ਕਰ ਰਹੀ ਸੀ । ਵਿਧਾਤਾ ਆਪਣੀ ਰਚਾਈ ਹੋਈ ਸ੍ਰਿਸ਼ਟੀ ਦੀ ਲੀਲ੍ਹਾ ਵੇਖ ਰਿਹਾ ਸੀ ।

ਬਰਖਾ ਰੁੱਤ ਦੀ ਨਿਖਰੀ ਹੋਈ ਚਾਨਣੀ ਰਾਤ, ਹਲਕੀ ਠੰਢ ਤੇ ਸੁਹਾਵਣਾ ਮੌਸਮ । ਰੁੱਤ ਗਰਮੀਆਂ ਦੀ ਮਾੜੀ ਮਾੜੀ । ਬੰਦੇ ਦਾ ਦਿਲ ਉੱਦਾਂ ਹੀ ਖਿੜ ਜਾਂਦਾ ਹੈ ਜਿੱਦਾਂ ਚਾਰ ਕਣੀਆਂ ਪੈਣ ਤੇ ਮਰਝਾਏ ਫੁੱਲ ਖਿੜ ਜਾਂਦੇ ਹਨ, ਕਈ ਉਦਾਸੇ ਦਿਲ ਵੀ ਖੁਸ਼ੀ 'ਚ ਨੱਚ ਉਠਦੇ ਹਨ । ਬਾਹਰ ਦਾ ਮੌਸਮ ਹਰਮਨ ਪਿਆਰਾ ਤੇ ਦਿਲ-ਖਿੱਚਵਾਂ ਏ । ਆਵਾਜ਼ਾਂ ਮਾਰੇ ਰਾਹ ਜਾਂਦੇ ਰਾਹੀਆਂ ਨੂੰ । ਜ਼ਰਾ ਕੁ ਖੜ੍ਹ ਕੇ ਸਾਡੇ ਪਿੰਡ ਦੀ ਨੁਹਾਰ ਵੇਖ ਜਾਓ । ਬੁੱਢਾ ਬੋਹੜ ਰਾਖਾ ਸਾਰੇ ਪਿੰਡ ਦਾ । ਸਾਰੇ ਪਿੰਡ 'ਚੋਂ ਉਹੀ ਵੱਡੀ ਉਮਰ ਵਾਲਾ ਏ । ਉਹਦੇ ਥੱਲੇ ਡੱਠਾ ਤਖ਼ਤ-ਪੋਸ਼, ਉਸ ਪਤਾ ਨਹੀਂ ਕਿੰਨੇ ਕੁ ਕਾਫਲੇ ਲੰਘਦੇ ਵੇਖੇ ਹਨ । ਵੱਡੀ ਸਾਰੀ ਛੱਤਰੀ ਵਾਲਾ, ਵੱਡੇ ਜਿਗਰੇ ਵਾਲਾ । ਕਈਆਂ ਏਥੇ ਮੋਢਾ ਨਿਵਾਇਆ ਹੋਣਾ ਏ ਇਹਦੀ ਠੰਢੀ ਛਾਂ ਥੱਲੇ। ਕਈਆਂ ਮੁਸਾਫਰਾਂ ਨੇ ਸਾਹ ਕੱਢਿਆ ਹੋਣਾ ਏ, ਇਹ ਤਖ਼ਤ-ਪੋਸ਼ ਤਿੰਨ ਪੀੜ੍ਹੀਆਂ ਪੁਰਾਣਾ ਏ । ਉਹ ਤਰਖਾਣ ਬੜਾ ਸਮਝਦਾਰ ਹੋਵੇਗਾ, ਕਾਲੀ ਕਿੱਕਰ ਦਾ ਕਲੇਜਾ ਚੀਰ ਕੇ, ਕਾਲੀ ਸ਼ਾਹ ਕਿੱਕਰ ਦਾ ਤਖ਼ਤ-ਪੋਸ਼ ਅਜੇ ਵੀ ਉਸੇ ਤਰ੍ਹਾਂ ਕਾਲਾ ਏ ਜਿਸ ਤਰ੍ਹਾਂ ਦਾ ਕਾਰੀਗਰ ਨੇ ਬਣਾਇਆ ਸੀ ।

ਇਹ ਤਖ਼ਤਪੋਸ਼ ਤੇ ਬੁੱਢਾ ਬੋਹੜ, ਇਹਨਾਂ ਜ਼ਮਾਨੇ ਦੇ ਬੜੇ ਰੰਗ ਵੇਖੇ ਹਨ । ਬਾਬਰ ਦੇ ਹਿਣਕਦੇ ਘੋੜੇ ਮਾਰੂ ਮੱਛਰੇ, ਘੋੜਿਆਂ ਦੀ ਫੌਜ ਇਥੋਂ ਆ ਲੰਘੀ ਸੀ,

ਠਹਿਰੀ ਸੀ ਜ਼ਰਾ ਕੁ ਪਲ ਭਰ, ਦੇਗਾਂ ਦੇ ਮੂੰਹ ਏਥੇ ਹੀ ਖੁਲ੍ਹੇ ਸਨ । ਫੌਜ ਨੇ ਤੇ ਜ਼ਰਾ ਕੁ ਸਾਹ ਲਿਆ ਸੀ ਤੇ ਪੇਟ ਪੂਜਾ ਕੀਤੀ ਸੀ । ਦੇਗਾਂ ਕਰਨ ਵਾਸਤੇ ਸਾਰੇ ਪਿੰਡ ਦੀਆਂ ਛੱਤਾਂ ਉਧੇੜ ਦਿੱਤੀਆਂ ਸਨ । ਇਕ ਕੜੀ ਵੀ ਬਾਕੀ ਨਹੀਂ ਸੀ ਰਹਿਣ ਦਿੱਤੀ ਸਾਰੇ ਪਿੰਡ ਵਿਚ । ਬੂਹੇ ਵੀ ਬਾਲ ਦਿੱਤੇ ਤੇ ਚੁਗਾਠਾਂ ਵੀ । ਭਾਂਬੜ ਮੱਚਿਆ ਤੇ ਸਾਰੇ ਪਿੰਡ ਦੇ ਡੰਗਰ ਭੁੰਨ-ਭੁੰਨ ਕੇ ਖਾ ਗਏ ਧਾੜਵੀ ।

ਬਾਬਰ ਦੇ ਘੋੜਿਆਂ ਨੇ ਰਾਹ ਪੁੱਟ ਦਿੱਤੇ, ਫਸਲਾਂ ਬਰਬਾਦ ਹੋ ਗਈਆਂ । ਪਿੰਡ ਵਾਲੇ ਜਾਣ ਕਿਥੇ, ਭੁੱਖੇ ਮਰਦਿਆਂ ਪਿੰਡ ਛੱਡਣਾ ਈ ਹੋਇਆ ।

ਬਾਬਰ ਅੱਗੇ ਲੰਘ ਗਿਆ ਤੇ ਪਿੰਡ 'ਚ ਭੂਤਨੇ ਨੱਚਦੇ ਸਨ । ਪਿੰਡੋਂ ਜਾਂਦੇ ਬੰਦਿਆਂ ਨੂੰ ਬੁੱਢੇ ਬੋਹੜ ਨੇ ਮਗਰੋਂ ਆਵਾਜ਼ਾਂ ਮਾਰੀਆਂ । ਮੁੜ ਆਓ ਭਲਿਓ ਲੋਕੋ ਬਲਾ ਲੰਘ ਗਈ ਏ । ਜੋ ਕੁਝ ਵੀ ਲੱਭਦਾ ਜੇ ਵੰਡ ਕੇ ਖਾ ਲਓ । ਹੌਲੀ-ਹੌਲੀ ਛੱਤਾਂ ਵੀ ਪੈ ਜਾਣਗੀਆਂ, ਪਰ ਛੱਡ ਕੇ ਜਾਈਦਾ ਨਹੀਂ । ਏਥੇ ਧਰਤੀ ਤੇ ਤੁਹਾਡੇ ਵੱਡ-ਵਡੇਰਿਆਂ ਦੀਆਂ ਸਮਾਧਾਂ ਹਨ । ਇਸੇ ਧਰਤੀ ਨੇ ਤੁਹਾਨੂੰ ਜਨਮ ਦਿੱਤਾ । ਤੁਸੀਂ ਇਸ ਨੂੰ ਤਿਲਾਂਜਲੀ ਦੇ ਚੱਲੇ ਹੋ । ਮੈਂ ਬੁੱਢਾ, ਮੇਰਾ ਯਾਰ ਹੱਡਾਂ ਗੋਡਿਆਂ ਤੋਂ ਰਿਹਾ ਹੋਇਆ, ਅੱਖੋਂ ਘੱਟ ਲੱਭੇ, ਕੀ ਸਾਨੂੰ ਛੱਡ ਜਾਓਗੇ, ਅਸੀਂ ਦੋਵੇਂ ਪਿੰਡ ਦੀ ਰਾਖੀ ਕਰਾਂਗੇ ? ਉਜੜੇ ਬਾਗਾਂ ਦੇ ਗਾਲ੍ਹੜ ਪਟਵਾਰੀ ! ਅਸਾਂ ਤੁਹਾਨੂੰ ਏਸ ਲਈ ਪਾਲਿਆ ਸੀ । ਅਸਾਂ ਪੋਟੇ ਗਿਣ ਗਿਣ ਕੇ ਤੁਹਾਨੂੰ ਜੁਆਨੀ ਚਾੜ੍ਹਿਆ ਏ, ਇਹ ਸਾਨੂੰ ਬਦਲਾ ਦੇਣ ਲੱਗੇ ਓ ? ਜਾਓ ਏਥੇ ਕੋਈ ਹੋਰ ਆਣ ਕੇ ਵੱਸ ਜਾਊ । ਉਲ੍ਹਾਮੇ ਭਰੇ ਬੋਲ ਸਨ ਬੁੱਢੇ ਬੋਹੜ ਦੇ ।

ਸਾਰਾ ਪਿੰਡ ਮੁੜ ਆਇਆ, ਦਿਨਾਂ 'ਚ ਫਿਰ ਛੱਤਾਂ ਪੈ ਗਈਆਂ । ਦਰਵਾਜ਼ੇ ਵੀ ਲੱਗ ਗਏ, ਚੁਗਾਠਾਂ ਵੀ ਲੱਗ ਗਈਆਂ, ਪਿੰਡ ਫਿਰ ਵੱਸ ਗਿਆ । ਲੋਕ ਫੌਜਾਂ ਵੀ ਭੁੱਲ ਗਏ, ਯਾਦ ਵੀ ਨਾ ਰਿਹਾ ਕਿ ਇਥੋਂ ਬਾਬਰ ਲੰਘਿਆ ਸੀ । ਕਈ ਆਏ ਤੇ ਕਈ ਗਏ । ਇਥੇ ਕਿਸੇ ਨੇ ਬੈਠੇ ਨਹੀਂ ਰਹਿਣਾ, ਇਹ ਸਰਾਂ ਏ ਮੁਸਾਫ਼ਰਾਂ ਦੀ ।

ਲੁੱਟਣ ਵਾਲੇ ਚਲੇ ਗਏ ਤੇ ਪਿੰਡ ਫਿਰ ਵੱਸ ਗਿਆ । ਇਥੇ ਤਖ਼ਤਪੋਸ਼ ਦੇ ਸਾਹਮਣੇ ਖੁਲ੍ਹੇ ਮੈਦਾਨ ਵਿਚ ਪਿੰਡ ਦੇ ਭਗਤਾਂ ਦੀ ਇਕ ਟੋਲੀ, ਮਾਤਾ ਦੇ ਭਗਤ ਰਾਤ ਨੂੰ ਬੈਠ ਕੇ ਮਾਤਾ ਦੀਆਂ ਭੇਟਾਂ ਪੜ੍ਹਦੇ ਤੇ ਸਾਰਾ ਪਿੰਡ ਸੁਣਦਾ, ਤਖ਼ਤਪੋਸ਼ ਦੇ ਆਸੇ-ਪਾਸੇ ਬੈਠ ਕੇ । ਮਾਤਾ ਦੇ ਭਗਤ ਮਾਤਾ ਰਾਣੀ ਨੂੰ ਸ਼ਰਧਾ ਦੇ ਫੁੱਲ ਭੇਟ ਕਰਦੇ ।

ਕਹਿੰ ਦੀ ਥਾਲੀ ਤੇ ਵਿਚ ਕਟੋਰੀ ਤੇ ਉਹ ਵੀ ਕਹਿੰ ਦੀ । ਘਿਉ ਨਾਲ ਭਰੀ, ਵਿਚ ਜੋਤ ਪਈ ਜਗੇ ਲੱਟ-ਲੱਟ ਪਈ ਕਰੇ । ਫੁੱਲਾਂ ਨਾਲ ਭਰੀ ਥਾਲੀ ਵਿਚ ਮਾਤਾ ਦੀਆਂ ਜੋਤਾਂ ਜਗਣ ।

ਪਿੜ ਬੱਝਾ ਹੋਇਆ ਸੀ । ਸਾਰਾ ਪਿੰਡ ਆਣ ਜੁੜਿਆ ਬੈਠਾ ਸੀ । ਭਗਤ ਜਗਰਾਤਾ ਕਰ ਰਹੇ ਸਨ। ਭਗਤਾਂ ਦੇ ਹੱਥ ਵਿਚ ਛੈਣੇ ਸਨ ਤੇ ਵਿਚ ਵਿਚ ਖੜਤਾਲਾਂ ਫੜੀਆਂ ਹੋਈਆਂ ਸਨ । ਮਾਤਾ ਦੇ ਭਗਤਾਂ ਦੇ ਇਕ ਪਾਸੇ ਢੋਲਕ ਸੀ ਤੇ ਦੂਜੇ ਪਾਸੇ ਮਰਦੰਗ । ਮੱਠੀ-ਮੱਠੀ ਸੁਰ ਵਿਚ ਛੈਣੇ ਵੱਜ ਰਹੇ ਸਨ । ਢੋਲਕ ਦੇ ਸੀਨੇ ਤੇ ਭਗਤਾਂ ਦੀਆਂ ਉਂਗਲੀਆਂ ਵਜਦੀਆਂ । ਮਰਦੰਗ ਤੇ ਢੋਲਕ ਦੀ ਨਾਭੀ ਵਿਚੋਂ ਆਵਾਜ਼ ਨਿਕਲਦੀ - ਜੈ ਮਾਤਾ-ਜੈਂ ਮਾਤਾ ਭੇਟਾਂ ਪੜ੍ਹ ਰਹੇ ਸਨ ਭਗਤ ।

ਭੋਲੀ-ਭਾਲੀ ਸੂਰਤ ਵਿਚ ਮਿੱਠ-ਬੋਲੜਾ ਸੱਜਣ ਜਵਾਨੀ ਹੰਢਾ ਬੈਠਾ ਸੀ ਪਰ ਜਵਾਨੀ ਅਜੇ ਵੀ ਮੋਢਿਆਂ ਤੇ ਬੈਠੀ ਲਲਕਾਰੇ ਮਾਰ ਰਹੀ ਸੀ । ਪੈਰਾਂ ਵਿਚ ਘੁੰਗਰੂ ਸਨ ਬੇਜ਼ਬਾਨ । ਪਰ ਪਲ ਵਿਚ ਹੀ ਉਨ੍ਹਾਂ ਪਿੜ ਸਿਰ ਤੇ ਚੁੱਕ ਲਿਆ ।

ਛੈਣਿਆਂ ਦੀ ਧੁਨ ਨੇ ਵਜਦ 'ਚ ਲਿਆ ਦਿੱਤਾ ਮਾਤਾ ਦਾ ਭਗਤ ਲਹਿਣਾ ।

ਸਰੂਰ ਵਿਚ ਛੈਣੇ ਵਜੇ ਤੇ ਜੋਬਨ 'ਚ ਆਈਆਂ ਖੜਤਾਲਾਂ । ਰੰਗ ਬੱਝ ਗਿਆ । ਪਿੜ ਨਿਠ ਕੇ ਬੈਠਾ ਹੋਇਆ ਸੀ । ਸਾਰਾ ਪਿੰਡ ਜੁੜਿਆ ਹੋਇਆ ਸੀ । ਬੁੱਢੀਆਂ-ਠੇਰੀਆਂ ਜਵਾਨ-ਜਹਾਨ ਮੁਟਿਆਰਾਂ, ਗੋਰੀਆਂ-ਕਾਲੀਆਂ ਸਾਰੀਆਂ ਆਪਣੇ ਪਿੜ ਵਿਚ ਪਿੜ ਬਣਾਈ ਬੈਠੀਆਂ ਹੋਈਆਂ ਸਨ । ਮਾਤਾ ਦੇ ਭਗਤ ਭੇਟਾਂ ਪੜ੍ਹ ਰਹੇ ਸਨ ਤੇ ਝੂਮ ਰਿਹਾ ਸੀ ਸਾਰਾ ਪਿੜ । ਵਜਦ ਵਿਚ ਤਖ਼ਤਪੋਸ਼ ਵੀ ਸੀ ਤੇ ਬੁੱਢਾ ਬੋਹੜ ਵੀ। ਤਖ਼ਤਪੋਸ਼ ਤੇ ਅੱਗੇ ਕਈ ਮਹਿਫਲਾਂ ਵੇਖ ਚੁੱਕਾ ਸੀ ।

ਕਵਾਲੀਆਂ ਦੀ ਮਹਿਫਲ, ਮੁਜਰੇ ਸੁਹਣੀਆਂ ਰੰਨਾਂ ਦੇ । ਘੁੰਗਰੂਆਂ ਦੀ ਛਣਕਾਰ ਮੁਜਰਿਆਂ ਵਿਚ ਵੀ ਸੁਣੀ ਤੇ ਅੱਜ ਮਾਤਾ ਦੇ ਦਰਬਾਰ ਵਿਚ ਛਣਕਦੇ ਵੇਖ ਰਹੇ ਓ ਘੁੰਗਰੂ, ਦੋਵਾਂ ਦੀ ਛਣਕਾਰ ਵਿਚ ਫਰਕ ਏ, ਇਕ ਵਿਚ ਭਗਤੀ ਸੀ, ਇਕ ਵਿਚ ਅੱਯਾਸ਼ੀ, ਘੁੰਗਰੂ ਉਹੋ ਈ ਸਨ, ਸਿਰਫ ਮੌਸਮ ਦਾ ਫਰਕ ਸੀ, ਸਮੇਂ-ਸਮੇਂ ਦਾ ਰਾਗ ਏ ਤੇ ਵਕਤ-ਵਕਤ ਦੀ ਗੱਲ ।

ਕਾਫਲੇ ਵਾਲੇ ਮੁਜਰਿਆਂ ਦੇ ਸ਼ੌਕੀਨ ਸਨ ਤੇ ਮਾਤਾ ਦੇ ਭਗਤ ਜਗਰਾਤਿਆਂ ਦੇ । ਘੁੰਗਰੂ ਦੋਵਾਂ ਦੇ ਪੈਰਾਂ ਵਿਚ ਬੱਝੇ ਹੋਏ ਸਨ । ਮਾਤਾ ਦੇ ਭਗਤਾਂ ਦੇ ਪੈਰਾਂ ਵਿਚ ਤੇ ਜਵਾਨੀ ਨੂੰ ਸੈਨਤਾਂ ਮਾਰਨ ਵਾਲੀ ਮੁਟਿਆਰ ਦੀਆਂ ਪਿੰਨੀਆਂ ਨਾਲ ਬੱਝੇ । ਆਵਾਜ਼ ਤੇ ਸਰੂਰ ਵਿਚ ਕਿੰਨਾ ਫਰਕ ਪੈ ਜਾਂਦਾ ਏ, ਇਹੋ ਹਾਲ ਬੰਦੇ ਦਾ ਏ, ਪਲ 'ਚ ਰਾਈ ਤੇ ਪਲ 'ਚ ਮਾਸਾ, ਰੰਗ ਬਦਲਦਿਆਂ ਕੋਈ ਦੇਰ ਲਗਦੀ

ਏ ? ਦਿਲ ਅੜ ਜਾਏ ਤੇ ਲੋਹੇ ਦਾ ਥਣ, ਪਿਘਲ ਜਾਏ ਤੇ ਪਾਣੀ ਤੋਂ ਪਤਲਾ ਹੋ ਜਾਏ । ਦਿਲ ਪੱਥਰ ਵੀ ਏ, ਦਿਲ ਮੋਮ ਵੀ ।

ਜੋਤਾਂ ਜਗ ਰਹੀਆਂ ਸਨ ਤੇ ਛੈਣੇ ਵੱਜ ਰਹੇ ਸਨ । ਘੁੰਗਰੂਆਂ ਦੀ ਜ਼ਬਾਨ ਪੈਰਾਂ ਵਿਚ ਤੜਪ ਰਹੀ ਸੀ । ਪੈਰਾਂ ਵਿਚ ਈ ਇਹ ਬੇਜ਼ੁਬਾਨ ਜ਼ਬਾਨ ਵਾਲੇ ਬਣ ਗਏ ।

ਘੁੰਗਰੂ ਪੈਰਾਂ ਵਿਚ ਆਪੇ ਈ ਛਣਕ ਪਏ । ਭਾਈ ਲਹਿਣਾ ਨੱਚ ਪਿਆ । ਵਜਦ 'ਚ ਆਇਆ ਲਹਿਣਾ ਤੇ ਉਸ ਸਾਰੇ ਪਿੰਡ ਨੂੰ ਝੂਮਣ 'ਤੇ ਮਜਬੂਰ ਕਰ ਦਿੱਤਾ । ਮਰਦੰਗ ਵੀ ਮੱਧਮ ਸੀ, ਛੈਣੇ ਵੀ ਖਾਮੋਸ਼ ਥੱਕ ਗਏ ਸਨ । ਫੇਰ ਇਕ ਵਾਰ ਜਿਧਰ ਵੇਖੋ ਘੁੰਗਰੂ ਝੂਮ ਉਠੇ, ਮਾਤਾ ਦੇ ਦਰਬਾਰ ਜੋਤਾਂ ਜਗ ਰਹੀਆਂ ਸਨ, ਆਵਾਜ਼ਾਂ ਉਭਰ ਰਹੀਆਂ ਸਨ ।

ਜੋਤਾਂ ਜਗਦੀਆਂ ਮਾਤਾ ਦੇ ਦਰਬਾਰ ।

ਨਾ ਛੈਣੇ ਤੱਕੇ ਤੇ ਨਾ ਖੜਤਾਲਾਂ । ਭਗਤ ਤੇ ਥੱਕਣਾ ਸਿੱਖੇ ਈ ਨਹੀਂ ਸਨ । ਗਜਰ ਵੱਜਿਆ ਰਾਜੇ ਦੀ ਹਵੇਲੀ । ਰਾਤ ਦੇ ਤਿੰਨ ਪਹਿਰ ਟੱਪ ਚੁੱਕੇ ਸਨ, ਅਜੇ ਇਕ ਪਹਿਰ ਦੀ ਬਾਕੀ ਸੀ । ਜੋਤ ਵਿਚ ਜਵਾਲਾ ਦੀ ਸ਼ਕਤੀ ਸੀ ।

ਭਗਤਾਂ ਵਿਚ ਮਾਤਾ ਦੇ ਪਿਆਰ ਦਾ ਜਜ਼ਬਾ, ਪਿੜ 'ਚੋਂ ਇਕ ਬੰਦਾ ਵੀ ਉਠ ਕੇ ਨਹੀਂ ਸੀ ਗਿਆ ।

ਨੱਚ-ਨੱਚ ਕੇ ਫਾਵਾ ਹੋ ਗਿਆ ਭਾਈ ਲਹਿਣਾ ।



## ੨

## ਛੰਭ

ਰਾਤ ਦਾ ਪਹਿਰਾ ਖ਼ਤਮ ਹੋਣ ਵਾਲਾ ਸੀ । ਦਿਨ ਦੇ ਦੇਵਤੇ ਦੇ ਝੰਡੇ ਕੁਝ ਨਿਕਲ ਆਏ ਸਨ ਤੇ ਕੁਝ ਨਿਕਲ ਰਹੇ ਸਨ ।

ਜਗਰਾਤਾ ਅਜੇ ਖ਼ਤਮ ਨਹੀਂ ਸੀ ਹੋਇਆ । ਭਗਤਾਂ ਨੇ ਤਾਰਾ ਰਾਣੀ ਦੀਆਂ ਭੇਟਾਂ ਅਜੇ ਪੜ੍ਹਨੀਆਂ ਸਨ ਤੇ ਫਿਰ ਭੋਗ ਪੈਣਾ ਸੀ । ਰਾਤ ਦਾ ਉਨੀਂਦਾ ਭਗਤਾਂ ਦੀਆਂ ਅੱਖਾਂ ਵਿਚ ਰੜਕ ਰਿਹਾ ਸੀ, ਛੈਣੇ ਬੰਦ ਹੋ ਚੁੱਕੇ ਸਨ, ਢੋਲਕ ਗੁੰਗੀ ਹੋ ਚੁੱਕੀ ਸੀ, ਮਰਦੰਗ ਦੀ ਕਿਸੇ ਨੇ ਜ਼ਬਾਨ ਖਿੱਚ ਲਈ ਸੀ । ਘੁੰਗਰੂਆਂ ਨੇ ਭਗਤਾਂ ਦੇ ਪੈਰ ਛਿੱਲ ਦਿੱਤੇ ਸੀ । ਪੈਰੋਂ ਘੁੰਗਰੂ ਲਾਹੇ ਤੇ ਭਗਤ ਇਸ਼ਨਾਨ ਕਰਨ ਚਲ ਪਏ

ਪਿੰਡ ਦੇ ਛੰਭ ਵੱਲ। ਬੜਾ ਵੱਡਾ ਟੋਭਾ ਸੀ ਪਿੰਡ ਦੇ ਬਾਹਰਵਾਰ। ਸਾਰੇ ਪਿੰਡ ਵਾਲੇ ਉਸ ਛੰਭ ਵਿਚ ਇਸ਼ਨਾਨ ਕਰਨਾ ਪੁੰਨ ਸਮਝਦੇ ਸਨ।

ਭਗਤਾਂ ਨੇ ਭੇਟਾਂ ਬੰਦ ਕਰ ਦਿੱਤੀਆਂ ਸਨ ਤੇ ਸਾਰੇ ਤੁਰ ਗਏ ਸਨ। ਇਕੱਠ ਖਿੰਡ-ਪੁੰਡ ਗਿਆ ਸੀ। ਅਜੇ ਇਕ ਵਾਰ ਫਿਰ ਇਕੱਠ ਹੋਣਾ ਸੀ। ਭੋਗ ਪੈਂਦਾ ਤੇ ਪ੍ਰਸ਼ਾਦ ਲੈ ਕੇ ਪਿੰਡ ਵਾਲੇ ਆਪੋ ਆਪਣੀ ਘਰੀਂ ਜਾਂਦੇ।

—ਪੰਜ ਟੁਭੀਆਂ ਲਾਈਆਂ ਲਹਿਣੇ ਨੇ ਛੰਭ ਵਿਚ, ਸਰੀਰ ਪਵਿੱਤਰ ਹੋਇਆ, ਆਤਮਾ ਸ਼ੁੱਧ ਹੋਈ। ਛੰਭ ਦੇ ਬੰਨੇ ਇਕ ਗੁਰੂ ਦਾ ਸ਼ਰਧਾਲੂ ਫਰਸ਼ ਨੂੰ ਧੋ ਕੇ ਚੌਂਕੜਾ ਮਾਰ ਕੇ ਜਪੁਜੀ ਦਾ ਪਾਠ ਕਰ ਰਿਹਾ ਸੀ। ਉਸ ਦੀ ਆਵਾਜ਼ ਭਾਵੇਂ ਮੱਧਮ ਸੀ, ਪਰ ਲਾਗੇ ਦੇ ਬੰਦਿਆਂ ਦੇ ਕੰਨਾਂ ਵਿਚ ਸ਼ਬਦ ਮਿੱਠੀ ਲੈਅ ਵਾਂਗ ਪੈ ਰਹੇ ਸਨ। ਸਾਰੀ ਸੰਗਤ ਨੇ ਉਧਰ ਧਿਆਨ ਨਾ ਦਿੱਤਾ ਪਰ ਲਹਿਣੇ ਦੇ ਕੰਨ ਉਧਰ ਸਨ। ਉਹਦੇ ਪੈਰਾਂ ਵਿਚ ਜਿਵੇਂ ਕਿਸੇ ਨੇ ਮੇਖਾਂ ਠੋਕ ਦਿੱਤੀਆਂ ਹੋਣ। ਪੈਰ ਪੁਟਿਆ ਈ ਨਾ ਜਾਏ। ਸਾਰੇ ਜਣੇ ਆਪੋ ਆਪਣੇ ਘਰਾਂ ਨੂੰ ਚਲ ਪਏ, ਪਰ ਲਹਿਣਾ ਅਜੇ ਵੀ ਉਥੇ ਬੈਠਾ ਹੋਇਆ ਸੀ ਤੇ ਗੁਰਸਿੱਖ ਅਜੇ ਵੀ ਆਪਣੀ ਧੁਨ ਵਿਚ ਪਾਠ ਕਰੀ ਜਾ ਰਿਹਾ ਸੀ। ਬਾਣੀ ਨੇ ਜਕੜ ਲਿਆ ਭਾਈ ਲਹਿਣਾ। ਬਾਣੀ ਵਿਚ ਕਸ਼ਿਸ਼ ਸੀ, ਸਰੂਰ ਸੀ, ਅਨੰਦ ਸੀ, ਕਲੇਜੇ ਠੰਢ ਪੈ ਰਹੀ ਸੀ। ਲਹਿਣੇ ਨੂੰ ਇਉਂ ਜਾਪੇ ਜਿਉਂ ਕਿਸੇ ਨੇ ਉਹਦੇ ਤੇ ਜਾਦੂ ਕਰ ਦਿੱਤਾ ਹੋਵੇ। ਚੌਂਕੜਾ ਲਹਿਣੇ ਨੇ ਵੀ ਮਾਰ ਲਿਆ ਤੇ ਬਾਣੀ ਵਿਚ ਲੀਨ ਹੋ ਗਿਆ। ਇਉਂ ਜਾਪੇ ਜਿਵੇਂ ਕੋਈ ਧੁਰ ਤੋਂ ਆਵਾਜ਼ ਮਾਰ ਰਿਹਾ ਹੋਵੇ।

ਤਾਰਾ ਰਾਣੀ ਦੀਆਂ ਭੇਟਾਂ ਪੜ੍ਹੀਆਂ ਭਗਤਾਂ ਨੇ, ਪਰ ਲਹਿਣਾ ਨਾ ਪੁੱਜਾ। ਭੋਗ ਪਿਆ ਤੇ ਲੋਕ ਪ੍ਰਸ਼ਾਦ ਲੈ ਕੇ ਘਰਾਂ ਨੂੰ ਵੀ ਚਲੇ ਗਏ, ਪਰ ਲਹਿਣਾ ਅਜੇ ਵੀ ਨਾ ਪੁੱਜਾ। ਜ਼ਰਾ ਕੁ ਭਾਲ ਹੋਈ, ਪਰ ਲੋਕਾਂ ਆਖਿਆ ਕਿਤੇ ਕਿਸੇ ਕੰਮ ਵਿਚ ਰੁੱਝ ਗਿਆ ਹੋਣਾ ਏ, ਆਪੇ ਆ ਜਾਇਗਾ, ਪਰ ਲਹਿਣਾ ਫੇਰ ਵੀ ਨਾ ਆਇਆ। ਬਾਣੀ ਨੇ ਸੰਗਲ ਪਾ ਕੇ ਜਕੜ ਲਿਆ। ਲਹਿਣਾ ਇਹ ਨਹੀਂ ਸੀ ਜਾਣਦਾ ਕਿ ਬਾਣੀ ਪੜ੍ਹਨ ਵਾਲਾ ਕੌਣ ਏ ਤੇ ਕਿਹਦੀ ਬਾਣੀ ਏ। ਸਿਰਫ ਸਮਝ ਵਿਚ ਆ ਰਹੀ ਸੀ। ਲੀਨ ਹੋਇਆ ਬੈਠਾ ਲਹਿਣਾ, ਉਸ ਨੂੰ ਤੇ ਇਹ ਵੀ ਨਹੀਂ ਸੀ ਪਤਾ ਕਿ ਬਾਣੀ ਕੌਣ ਪੜ੍ਹ ਰਿਹਾ ਏ। ਪਿੰਡ ਦਾ ਬੰਦਾ ਏ ਜਾਂ ਬਾਹਰੋਂ ਆਇਆ ਪ੍ਰਾਹੁਣਾ ਏ, ਉਸ ਨੂੰ ਕੀ ਲੋੜ ਸੀ ਪੁੱਛਣ ਦੀ। ਬਾਣੀ ਪੜ੍ਹਨ ਵਾਲਾ ਆਪਣੀ ਧੁਨ ਵਿਚ ਪੜ੍ਹੀ ਜਾ ਰਿਹਾ ਸੀ ਤੇ ਲਹਿਣਾ ਮਸਤ ਹੋਇਆ ਬੈਠਾ ਸੀ, ਜਿੱਦਾਂ ਬੀਨ ਸੁਣ ਰਹੇ ਸੱਪ ਨੂੰ ਸੁੱਧ-ਬੁੱਧ ਭੁੱਲ ਜਾਏ।

ਗੁਰਸਿੱਖ ਨੇ ਆਪਣਾ ਨਿਤਨੇਮ ਖਤਮ ਕੀਤਾ ਤੇ ਜਾਣ ਲੱਗਾ । ਤਦ ਲਹਿਣੇ ਦੀ ਵੀ ਤਾੜੀ ਖੁਲ੍ਹ ਗਈ, ਉਸ ਅੱਖ ਉਘੇੜੀ ਤੇ ਜਾਂਦੇ ਮਹਾਂਪੁਰਸ਼ ਨੂੰ ਵੇਖਿਆ ।

—ਸੱਜਣ ਕਿਥੋਂ ਆਏ ਹਨ ?

—ਮੈਂ ਕਰਤਾਰਪੁਰ ਦਾ ਰਹਿਣ ਵਾਲਾ ਹਾਂ । ਕੁੜਮਾਂ ਦੇ ਘਰ ਆਇਆ ਸਾਂ, ਅੱਜ ਚਲੇ ਜਾਣਾ ਹੈ ।

—ਕਿਹੜਾ ਕਰਤਾਰਪੁਰ ?

—ਰਾਵੀ ਦੇ ਕੰਢੇ ਪਿੰਡ ਏ ਇਕ ਛੋਟਾ ਜਿਹਾ ।

—ਸਾਡੇ ਪਿੰਡ ਵਿਚ ਕਦੋਂ ਪਧਾਰੇ ਓ, ਕਦ ਚਰਨ ਪਾਏ ?

—ਕਲ੍ਹ ਆਇਆ ਸਾਂ, ਅੱਜ ਚਲੇ ਜਾਣਾ ਏ । ਕੁੜਮਾਂ ਦੇ ਘਰ ਡੇਰਾ ਲਾ ਕੇ ਥੋੜ੍ਹਾ ਬੈਠ ਜਾਂਦੇ ਹਨ। ਕੁੜਮਾਂ ਦੀ ਰਿਸ਼ਤੇਦਾਰੀ ਤੇ ਫੁੱਲਾਂ ਦੀ ਵਾਸ਼ਨਾ ਏ ।

—ਇਸ਼ਨਾਨ ਕੀਤਾ ਸਰੀਰ ਤੇ ਨਿਰਮਲ ਹੋਇਆ ਏ, ਪਰ ਯਾਰ ਅੱਜ ਜਿਹੜੀ ਤੇਰੀ ਬਾਣੀ ਸੁਣ ਕੇ ਮਨ ਨਿਰਮਲ ਹੋਇਆ ਏ ਅਨੰਦ ਆ ਗਿਆ ਏ । ਜਗਰਾਤੇ ਦਾ ਭੋਗ ਪੈਣਾ ਸੀ ਜਾ ਈ ਨਹੀਂ ਸਕਿਆ, ਬੜੀ ਕਸ਼ਿਸ਼ ਏ ਤੇਰੀ ਮਿੱਠੀ ਲੈਅ ਵਿਚ । ਬੰਦੇ ਨੂੰ ਜਕੜ ਲੈਂਦੀ ਏ ।

—ਰੱਬੀ ਬਾਣੀ ਦਾ ਕੁਝ ਸਰੂਰ ਈ ਵੱਖਰਾ ਏ ।

—ਮੈਂ ਤੇ ਪਹਿਲੇ ਦਿਨ ਈ ਸੁਣੀ ਏ ।

—ਭਾਗਾਂ ਵਾਲਾ ਏਂ । ਬਾਣੀ ਆਉਂਦੀ ਕਿੰਨਿਆਂ ਕੁ ਨੂੰ ਏ ? ਟਾਵਾਂ ਟਾਵਾਂ ਕੋਈ ਵਿਰਲਾ-ਵਿਰਲਾ ਬਾਣੀ ਪੜ੍ਹਦਾ ਏ । ਪਰ ਹੌਲੀ-ਹੌਲੀ ਪੜ੍ਹਨ ਲੱਗ ਪੈਣਗੇ ।

—ਯਾਰ ਅਸੀਂ ਤੇ ਜੋਤ 'ਤੇ ਈ ਲੱਟੂ ਹੋ ਗਏ ਹਾਂ । ਹਰ ਸਾਲ ਮਾਤਾ ਦੇ ਦਰਸ਼ਨਾਂ ਨੂੰ ਜਾਂਦੇ ਹਾਂ । ਸਾਰੇ ਪਿੰਡ ਦਾ ਸੰਗ ਆਪਣੇ ਨਾਲ ਹੁੰਦਾ ਏ । ਨਰਾ ਆ ਰਹੇ ਨੇ । ਸਾਰਾ ਪਿੰਡ ਜਾ ਰਿਹਾ ਏ ਮਾਤਾ ਦੇ ਦਰਬਾਰ ।

—ਮਾਤਾ ਦੇ ਦਰਬਾਰ ਜਾਣਾ ਬਹੁਤ ਵੱਡਾ ਪੁੰਨ ਏ ।

—ਪਰ ਅੱਜ ਜਿਹੜਾ ਅਨੰਦ ਮਿਲਿਆ ਏ ਉਹ ਅੱਗੇ ਕਦੀ ਨਹੀਂ ਮਿਲਿਆ ।

—ਇਹ ਤੇ ਬਾਣੀ ਦਾ ਪ੍ਰਤਾਪ ਏ, ਬਾਣੀ ਈ ਅਸਰ ਕਰ ਸਕਦੀ ਏ । ਜਿਹੜੀ ਸਮਝ ਵਿਚ ਆ ਜਾਏ ਉਹ ਬਾਣੀ ਤੇ ਜਿਹੜੀ ਸਮਝ ਵਿਚ ਨਾ ਆਏ ਉਹਨੂੰ ਵੇਦ ਆਖ ਲਓ । ਵੇਦਾਂ ਦੇ ਅਰਥ ਕੋਈ ਪੰਡਤ ਈ ਸਮਝਾਏ ਤੇ ਸਮਝ ਵਿਚ ਆਉਣ,

ਪਰ ਇਹ ਬਾਣੀ ਬੰਦਾ ਆਪ ਸਮਝ ਲੈਂਦਾ ਏ ਇਹਦੇ ਵਿਚ ਪੰਡਤ ਦੀ ਮੁਥਾਜੀ ਨਹੀਂ ਕਰਨੀ ਪੈਂਦੀ ।

—ਇਸ ਬਾਣੀ ਨੂੰ ਛੈਣੇ, ਖੜਤਾਲਾਂ ਤੇ ਘੁੰਗਰੂਆਂ ਦੀ ਲੋੜ ਨਹੀਂ ਪੈਂਦੀ ।

—ਜਿਹੜੀ ਬਾਣੀ ਧੁਰ ਤਕ ਪੁੱਜ ਜਾਏ ਉਸਨੂੰ ਲੈਅ ਅਤੇ ਸਾਜ਼ ਦੀ ਕੀ ਲੋੜ ਏ ।

—ਤੇਰੇ ਜਾਦੂ ਦੇ ਬਲਿਹਾਰੇ ! ਤੇਰੀ ਬਾਣੀ ਦੇ ਸਦਕੇ ! ਤੂੰ ਗੁਰੂ ਵਾਲਾ ਏਂ, ਪੀਰ ਵਾਲਾ ਏਂ । ਅਸੀਂ ਨਾ ਗੁਰੂ ਵਾਲੇ ਨਾ ਪੀਰ ਵਾਲੇ ।

—ਗੁਰੂ ਤੋਂ ਬਿਨਾਂ ਗਤੀ ਨਹੀਂ ।

—ਐਵੇਂ ਗੱਲਾਂ ਦੀਆਂ ਉਲਝਣਾਂ ਪਾ ਲਈਆਂ ਨੇ । ਕੰਮ ਦੀ ਗੱਲ ਤੇ ਭੁੱਲ ਗਏ । ਇਹ ਬਾਣੀ ਕਿਸ ਮਹਾਂਪੁਰਸ਼ ਦੀ ਏ ।

—ਇਹ ਬਾਣੀ ਜਿਊਂਦੇ ਜਾਗਦੇ ਸਤਿਗੁਰੂ ਦੀ ਏ ।

—ਹੁਣ ਜਿਊਂਦਾ ਜਾਗਦਾ ਏ ਸਤਿਗੁਰੂ ? ਇਹ ਤੇ ਕੋਈ ਅਚੰਭਾ ਏ ।

—ਕੁਦਰਤ ਈ ਇਕ ਅਚੰਭਾ ਏ ।



## ੩

# ਕੌਣ ਨਾਮ ਕੌਣ ਟਿਕਾਣਾ

ਸੋਚਾਂ ਵਿਚ ਪੈ ਗਿਆ ਘੁੰਗਰੂਆਂ ਵਾਲਾ ਭਗਤ ਲਹਿਣਾ । ਉਸ ਇਕ ਵਾਰ ਸੋਚਿਆ ਕਿ ਮਜ਼ਾਕ ਕਰ ਰਿਹਾ ਏ । ਇਸ ਬਾਣੀ ਦਾ ਵਿਧਾਤਾ ਇਸ ਯੁੱਗ ਦਾ ਪੁਰਸ਼ ਨਹੀਂ ਹੋ ਸਕਦਾ । ਉਹ ਕੋਈ ਜੋਗੀ ਹੋਣਾ ਏ, ਕੋਈ ਤਪੱਸਵੀ ਹਿਮਾਲੀਆ ਦੀ ਗੁਫਾ ਵਿਚ ਬੈਠਾ ਹੋਇਆ । ਲਹਿਣਾ ਇਕ ਉਲਝਣ ਵਿਚ ਪੈ ਗਿਆ । ਇਹ ਉਲਝਣ ਕੌਣ ਖੋਲ੍ਹੇ । ਜਿਸ ਉਲਝਣ ਪਾਈ ਏ ਉਹੋ ਈ ਖੋਲ੍ਹ ਸਕਦਾ ਏ ।

ਜੇ ਪ੍ਰਾਹੁਣਾ ਚਲਾ ਗਿਆ ਤੇ ਇਹ ਉਲਝਣ ਨਹੀਂ ਖੁਲ੍ਹਣੀ । ਪਛਤਾਵਾ ਲੱਗ ਜਾਏਗਾ । ਇਕ ਰੋਗ ਲੱਗ ਜਾਊ ਜਿੰਦੜੀ ਨੂੰ । ਪ੍ਰਦੇਸੀ ਦਾ ਪੱਲਾ ਫੜ ਲਓ ਦਰ ਦਸ ਦਊ । ਲੋਕ ਕੀ ਆਖਣਗੇ । ਸ਼ਾਹ ਦਾ ਪੁੱਤ ਸਿਆਣਾ ਬਿਆਣਾ, ਸਾਰੇ ਪਿੰਡ ਨੂੰ ਮਗਰ ਲਗਾ ਕੇ ਤੁਰਨ ਵਾਲਾ ਇਕ ਪ੍ਰਦੇਸੀ ਦੇ ਲੜ ਲੱਗ ਗਿਆ ਏ । ਲੋਕ ਆਖਣਗੇ ਪਾਗਲ ਹੋ ਗਿਆ ਏ । ਫਿਰ ਕੀ ਏ ਲੋਕ ਹਰ ਚੰਗੇ ਬੰਦੇ ਨੂੰ ਪਾਗਲ

ਆਖਦੇ ਹਨ। ਸ਼ਰਮ ਲਾਹ, ਘੁੰਡੀ ਖੋਲ੍ਹ ਲੈ ਜਨਮ ਸਫਲ ਹੋ ਜਾਏਗਾ । ਵਕਤ ਹੱਥ ਨਹੀਓਂ ਆਉਣਾ ।

ਗੁਰ ਸਿੱਖ ਜਾਣ ਲਗਾ ਤੇ ਲਹਿਣਾ ਉਹਦੇ ਪਿੱਛੇ ਪਿੱਛੇ ।

—ਕੀ ਗੱਲ ਏ ਭਗਤਾ ?

—ਚੁਰਾਹੇ ਤੇ ਖੜ੍ਹਾ ਹਾਂ ਰਾਹ ਭੁੱਲ ਗਿਆ ਹਾਂ ।

—ਰਸਤਾ ਪੁਛ ਲੈ ਫੇਰ ਕਿਸੇ ਤੋਂ ?

—ਸ਼ਰਮ ਆਉਂਦੀ ਏ, ਇੱਜ਼ਤ ਤੋਂ ਡਰਦਾ ਹਾਂ ।

—ਕਾਹਦੀ ਇੱਜ਼ਤ, ਕਾਹਦੀ ਸ਼ਰਮ ? ਝੂਠੀ ਲੋਕ ਲਾਜ ।

—ਬਸ ਏਸੇ ਫੰਦੇ ਵਿਚ ਫਸਿਆ ਹੋਇਆ ਹਾਂ ।

—ਚੁਰਾਹੇ ਤੇ ਕਿੰਨੀ ਕੁ ਦੇਰ ਖੜ੍ਹਾ ਰਹੇਂਗਾ, ਰਾਹ ਤੇ ਪੁੱਛਣਾ ਈ ਪਊ ।

—ਉਡਦਿਆਂ ਪਿੱਛੇ ਕੌਣ ਜਾਏ । ਤੂੰ ਈ ਮੇਰੀ ਬਾਂਹ ਫੜ ਲੈ ਸੱਜਣਾ, ਰਾਹੇ ਪਾ ਦੇ ।

—ਮੈਂ ਕੋਈ ਨਾਬਰ ਨਹੀਂ ।

—ਫਿਰ ਚਾਨਣ ਦੀ ਇਕ ਛਿੱਟ ਮੇਰੀ ਝੋਲੀ ਪਾ ਦੇ ।

—ਸਾਂਭਣ ਵਾਲਾ ਬਣ, ਚਾਨਣ ਦਾ ਤੇ ਮੈਂ ਬੁੱਕ ਭਰੀ ਖਲੋਤਾ ਹਾਂ ।

—ਦਸ ਫਿਰ ਜਿਉਂਦਾ ਸਤਿਗੁਰੂ ਕੌਣ ਏ ?

—ਜੋ ਵਾਹਿਗੁਰੂ ਵਿਚੋਂ ਆਇਆ ਏ ।

—ਕਿੱਥੇ ਐ, ਕਿੰਨੀ ਕੁ ਦੂਰ ਘਰ ਦੁਆਰ ।

—ਐਥੇ ਏ, ਓਥੇ ਏ ਸਾਰੇ ਹੈ ।

—ਮੈਂ ਗੱਲ ਖੋਲ੍ਹਣੀ ਚਾਹੁੰਦਾ ਹਾਂ ਤੇ ਉਹ ਉਲਝਦੀ ਜਾਂਦੀ ਏ ।

—ਸੰਸਾਰ ਵਿਚੋਂ ਪ੍ਰੇਮ ਉਡ ਗਿਆ ਏ ਪਰ ਲਾ ਕੇ । ਜੀਵਨ ਵਿਚ ਕਣੀ ਨਹੀਂ ਰਹੀ । ਅੰਧਕਾਰ ਛਾ ਗਿਆ ਏ । ਨਫਰਤ ਈ ਨਫਰਤ ਏ। ਏਸ ਲਈ ਗੁਰੂ ਨੇ ਐਤਕੀਂ ਕੋਈ ਆਪਣਾ ਕਾਇਮ-ਮੁਕਾਮ ਅਵਤਾਰ ਜਾਂ ਭਗਤ ਨਹੀਂ ਭੇਜਿਆ ਜਿਹੜਾ ਪ੍ਰਗਟ ਹੋਇਆ ਹੋਵੇ । ਆਪ ਈ ਆ ਗਿਆ ਏ ।

—ਅੱਜ ਕਲ੍ਹ ਮੁਕਾਮ ਕਿੱਥੇ ਐ ?

—ਰਾਵੀ ਕੰਢੇ ਕਰਤਾਰਪੁਰ ਵਿਚ । ਇਕ ਮਾੜੀ ਜਿਹੀ ਧਰਮਸਾਲਾ ਵੀ ਕਾਹਦੀ ਏ । ਇਕ ਕੱਚਾ ਕੋਠਾ ।

—ਨਾ ਦੱਸਣ ਦੀ ਕ੍ਰਿਪਾ ਕਰ ਸਕਦੇ ਓ ?

—ਗੁਰੂ ਨਾਨਕ ਦੇਵ ਜੀ ।

ਨਾਂ ਸੁਣਦਿਆਂ ਸਾਰ ਲਹਿਣੇ ਦੇ ਲੂੰ ਕੰਡੇ ਖੜ੍ਹੇ ਹੋ ਗਏ । ਇਕ ਝਰਨਾਹਟ ਜਿਹੀ ਆਈ । ਕਿੰਨਾ ਚਿਰ ਲੰਘ ਗਿਆ, ਫਿਰ ਲਹਿਣੇ ਨੇ ਨੇਤਰ ਖੋਲ੍ਹੇ । ਸੋਚਿਆ ਇਹ ਕੌਣ ਏ ! ਇਸ ਨੇ ਮੈਨੂੰ ਕੀ ਸੁਣਾ ਦਿੱਤਾ ਏ । ਮੈਂ ਕਿਸ ਰਸ ਸਾਗਰ ਵਿਚ ਗੋਤੇ ਖਾਣ ਲੱਗ ਪਿਆ ਹਾਂ । ਗੁਰੂ ਨਾਨਕ ਹੇ ਦੇਵਾ ! ਇਹ ਕਿਹੋ ਜਿਹੀ ਅਪਣੱਤ ਹੈ ? ਇਹ ਗੁਰੂ ਮੈਨੂੰ ਕਿਉਂ ਆਪਣੇ ਵੱਲ ਬੁਲਾ ਰਿਹਾ ਏ ? ਸੁਹਣਿਆਂ ਸੱਜਣਾ ਮੈਨੂੰ ਤੇ ਗੁਰੂ ਨਾਨਕ ਪੂਰਾ ਜਾਪਣ ਲੱਗ ਪਿਆ ਏ ਸੱਚ ਦਾ ।

—ਪੂਰਾ ਤੇ ਹੈ ਈ, ਇਹਦੇ 'ਚ ਕਾਹਦਾ ਝੂਠ ?

—ਜਿਸ ਦੀਆਂ ਇੰਨੀਆਂ ਸਿਫਤਾਂ ਹਨ, ਉਹ ਆਪ ਕੀ ਹੋਵੇਗਾ । ਰੱਬ ਦਾ ਰੂਪ ਕਿਸ ਵੇਖਿਆ ਏ। ਕੌਣ ਦੱਸ ਸਕਦਾ ਏ । ਰੱਬ ਦਾ ਰੂਪ ਕੁਝ ਅਜਿਹਾ ਹੀ ਹੋਣਾ ਏ । ਲਹਿਣਾ ਸੋਚ ਰਿਹਾ ਸੀ ।



## ੪

## ਸਾਹਿਬ ਮਿਹਰਬਾਨ

ਗੁਰਸਿੱਖ ਬੋਲਿਆ ਸਹਿਜ ਸੁਭਾਉ, ਲੈ ਬਈ ਕਥਾ ਸੁਣ, ਮੈਂ ਵੀ ਕਿਸੇ ਰੱਬ ਦੇ ਬੰਦੇ ਕੋਲੋਂ ਸੁਣੀ ਏ। ਰੱਬ ਦੇ ਪਿਆਰਿਆਂ ਦੀਆਂ ਇਹੋ ਜਿਹੀਆਂ ਕਹਾਣੀਆਂ ਹੁੰਦੀਆਂ ਨੇ ।

—ਇਕ ਦਿਨ ਗੁਰੂ ਨਾਨਕ ਦੇਵ ਨੇ ਬਈਂ ਨਦੀ ਵਿਚ ਗੋਤਾ ਲਾਇਆ । ਜਿਹੀ ਚੁਭੀ ਲਾਈ ਕਿ ਅਲੋਪ ਹੋ ਗਏ । ਲੋਕਾਂ ਰੌਲਾ ਪਾਇਆ ਕਿ ਨਾਨਕ ਡੁੱਬ ਗਿਆ । ਗੋਤਾ-ਖੋਰ ਲੱਭਣ ਲੱਗੇ । ਪਰ ਕੋਈ ਹੋਵੇ ਤਾਂ ਲੱਭੇ, ਥੱਕ ਟੁੱਟ ਕੇ ਹਾਰ ਗਏ । ਸੁਲਤਾਨਪੁਰ ਲੋਧੀ ਵਾਲਿਆਂ ਨੇ ਆਸ ਛੱਡ ਦਿੱਤੀ । ਨਾਨਕ ਡੁੱਬ ਗਿਆ ਏ ਤੇ ਉਹਦਾ ਸਰੀਰ ਮੱਛੀਆਂ ਤੇ ਹੋਰ ਜਾਨਵਰਾਂ ਨੇ ਖਾ ਲਿਆ ਏ । ਬੀਬੀ ਨਾਨਕੀ ਨੂੰ ਲੋਕਾਂ ਨੇ ਫੂਹੜੀ ਵਿਛਾਣ ਲਈ ਆਖਿਆ, ਪਰ ਉਹ ਨਾ ਮੰਨੀ, ਆਖਣ ਲੱਗੀ ਮੇਰਾ ਵੀਰ ਜਿਊਂਦਾ ਏ । ਉਹਦਾ ਕਿਤੇ ਵਾਲ ਵਿੰਗਾ ਨਹੀਂ ਹੋਇਆ । ਲੋਕ ਹੈਰਾਨ

ਸਨ । ਆਖਦੇ ਝੱਲੀ ਹੋ ਗਈ ਏ ਨਾਨਕੀ । ਨਾਨਕ ਨੂੰ ਰੱਬ ਦੇ ਹਜ਼ੂਰ ਸੇਵਕਾਂ ਨੇ ਜਾ ਹਾਜ਼ਰ ਕੀਤਾ ।

—ਨਾਨਕ ਹਾਜ਼ਰ ਹੈ ।

—ਤਦ ਸੱਚੇ ਪਾਤਸ਼ਾਹ, ਸੱਚੀ ਦਰਗਾਹ ਦਾ ਦਰਸ਼ਨ ਹੋਇਆ । ਸਾਹਿਬ ਮਿਹਰਬਾਨ ਹੋਇਆ । ਆਗਿਆ ਹੋਈ ਪ੍ਰਮੇਸ਼ਵਰ ਦੀ ਤਾਂ ਅੰਮ੍ਰਿਤ ਦਾ ਕਟੋਰਾ ਭਰ ਕੇ ਨਾਨਕ ਨੂੰ ਮਿਲਿਆ ।

ਹੁਕਮ ਹੋਇਆ—ਨਾਨਕ ਇਹ ਅੰਮ੍ਰਿਤ ਹੈ, ਮੇਰੇ ਨਾਮ ਦਾ ਪਿਆਲਾ ਐ, ਤੂੰ ਪੀ ਲੈ ।

ਤਬ ਗੁਰੂ ਨਾਨਕ ਨੇ ਤਸਲੀਮ ਕੀਤਾ । ਪਿਆਲਾ ਪੀਤਾ ਸਾਹਿਬ ਮਿਹਰਬਾਨ ਹੋਇਆ ।

ਰੱਬੀ ਆਵਾਜ਼ ਫਿਰ ਗੂੰਜੀ—ਮੈਂ ਤੇਰੇ ਨਾਲ ਹਾਂ, ਮੈਂ ਤੇਰੇ ਤਾਈਂ ਨਿਹਾਲ ਕੀਤਾ ਏ । ਜੋ ਤੇਰਾ ਨਾਂ ਲਏਗਾ ਉਹ ਵੀ ਨਿਹਾਲ ਕੀਤਾ ਜਾਏਗਾ । ਤੂੰ ਜਾਏ ਕੇ ਮੇਰਾ ਨਾਮ ਜਪੁ ਤੇ ਲੋਕਾਂ ਨੂੰ ਜਪਾ ਤੇ ਸੰਸਾਰ ਤੋਂ ਨਿਰਲੇਪ ਰਹਿ । ਨਾਮ ਦਾਨ ਇਸ਼ਨਾਨ ਸੇਵਾ ਸਿਮਰਨ 'ਚ ਰਹਿ ।

ਤਬ ਗੁਰੂ ਨਾਨਕ ਨੇ ਤਸਲੀਮ ਕੀਤਾ । ਖੜ੍ਹਾ ਹੋਇਆ । ਹੁਕਮ ਹੋਇਆ—ਨਾਨਕ ਮੇਰੇ ਨਾਮ ਕੀ ਵਡਿਆਈ ਕੈਸੀ ਹੈ ? ਤਬ ਗੁਰੂ ਨਾਨਕ ਨੇ ਸ਼ਬਦ ਉਚਾਰਿਆ ਸ੍ਰੀ ਰਾਗ ਵਿਚ :

ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ।
ਚੰਦ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ।
ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ ।

ਤਬ ਫਿਰ ਆਵਾਜ਼ ਆਈ, ਨਾਨਕ ਮੇਰਾ ਹੁਕਮ ਤੇਰੀ ਨਜ਼ਰ ਆਇਆ ਹੈ, ਤੂੰ ਮੇਰੇ ਹੁਕਮ ਦੀ ਸਿਫਤ ਕਰ ।

ਤਬ ਬਾਬਾ ਬੋਲਿਆ ਰਾਗ ਆਸਾ ਵਿਚ । ਜਪੁ ਜੀ ।

ਆਦਿ ਸਚੁ ਜੁਗਾਦਿ ਸਚੁ ! ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ ।

ਫਿਰ ਹੁਕਮ ਹੋਇਆ—ਨਾਨਕ ਜਿਸ ਉਪਰ ਤੇਰਾ ਕਰਮ ਤਿਸ ਉਪਰ ਮੇਰਾ ਕਰਮ । ਤੇਰੇ ਤੇ ਮੇਰਾ ਹੱਥ ਤੇ ਤੇਰਾ ਹੱਥ ਲੋਕਾਂ ਤੇ । ਮੇਰਾ ਨਾਉਂ ਪਾਰਬ੍ਰਹਮ ਪ੍ਰਮੇਸ਼ਵਰ ਹੈ ਤੇ ਤੇਰਾ ਨਾਂ ਗੁਰੂ ਪ੍ਰਮੇਸ਼ਵਰ ।

ਤਬ ਗੁਰੂ ਨਾਨਕ ਪੈਰੀਂ ਪਿਆ ਤਬ ਸਰੋਪਾ ਦਰਗਾਹੋਂ ਬਾਬੇ ਨੂੰ ਮਿਲਿਆ ।

—ਲਹਿਣੇ ਨੇ ਹੱਥ ਜੋੜ ਦਿੱਤੇ । ਧੰਨ-ਧੰਨ ਹੈ ਗੁਰੂ ਨਾਨਕ ਦੇਵ ਜੀ ।

ਭਾਈ ਗੁਰੂ ਨਾਨਕ ਤੇ ਉਹਦੀ ਬਾਣੀ ਮਿੱਠੀ ਏ । ਉਹ ਭਗਵੰਤ ਦੇ ਗੋਲੇ ਹਨ । ਗੁਰ ਪ੍ਰਮੇਸ਼ਵਰ ਹਨ ।

ਕਲੇਜੇ ਠੰਢ ਪੈ ਚੁੱਕੀ ਸੀ. ਆਤਮਾ ਤ੍ਰਿਪਤ ਹੋ ਚੁਕੀ ਸੀ. ਸਰੀਰ ਹੌਲਾ-ਹੌਲਾ ਹੋ ਚੁਕਾ ਸੀ ।

ਉਸੇ ਦਿਨ ਸ਼ਬਦ ਲਿਖਵਾਇਆ ਲਹਿਣੇ ਨੇ । ਬਾਣੀ ਵੀ ਜਪੁਜੀ ਸਾਹਿਬ ਦੀ ਸਾਰੀ ਦੀ ਸਾਰੀ ਲਿਖਵਾ ਲਈ ਤੇ ਕੋਲ ਬੈਠ ਕੇ ਰਵਾਂ ਕਰ ਲਈ । ਇਕ ਵਾਰ ਫਿਰ ਨਜ਼ਰ ਮਾਰੀ । ਲਹਿਣੇ ਨੂੰ ਇਕ ਲਗਨ ਲੱਗ ਚੁੱਕੀ ਸੀ. ਲਹਿਣਾ ਲੀਨ ਹੋ ਚੁਕਾ ਸੀ । ਇਕੋ ਰਟਣ ਸੀ ਬਾਣੀ. ਸ਼ਬਦ. ਜਪੁਜੀ ਸਾਹਿਬ. ਲਹਿਣੇ ਨੂੰ ਦਬਿਆ ਖਜ਼ਾਨਾ ਮਿਲ ਗਿਆ ਹੋਵੇ ।

ਰੋਜ਼ ਇਸ਼ਨਾਨ ਕਰਨਾ ਪ੍ਰਭਾਤੀਂ । ਬਾਣੀ ਪੜ੍ਹਨੀ. ਸ਼ਬਦ ਗਾਇਨ ਕਰਨਾ. ਜਪੁਜੀ ਕੰਠ ਹੋ ਚੁਕਾ ਸੀ।

ਦੂਜੇ ਦਿਨ ਮਾਈ ਵਿਰਾਈ ਨੂੰ ਮਿਲੇ ।

ਆਖਣ ਲੱਗੇ ਨਰਾਤੇ ਆ ਗਏ ਹਨ ਸੰਗ ਲੈ ਕੇ ਚੱਲਣਾ ਏ ।

—ਹਾਂ ਮਾਤਾ ਦੇ ਦਰਸ਼ਨਾਂ ਨੂੰ ਜਾਣਾ ਤੇ ਹੈ ਈ । ਮਾਤਾ ਨੇ ਸੱਦਿਆ ਏ ਜ਼ਰੂਰ ਜਾਵਾਂਗੇ ।

ਸੰਗ ਤਿਆਰ ਹੋ ਰਿਹਾ ਸੀ. ਦਿਨ ਬੀਤ ਰਹੇ ਸਨ । ਸਾਰੇ ਪਿੰਡ ਦਾ ਸੰਗ ਵੇਖ ਕੇ ਨਿਗਿਆ । ਲਾਗੇ ਬੰਨੇ ਦੇ ਪਿੰਡ ਵੀ ਇਕੱਠੇ ਹੋ ਗਏ । ਫਿਰ ਉਹੋ ਏ । ਉਹੋ ਢੋਲਕੀ. ਉਹੋ ਛੈਣੇ ਤੇ ਉਹੋ ਈ ਮਰਦੰਗ। ਮਾਤਾ ਦੀਆਂ ਭੇਟਾਂ ਨੈਣ ਗਾਤ ਜਾ ਰਹੇ ਸਨ ।

ਰਾਹ ਬਦਲ ਦਿੱਤਾ ਲਹਿਣੇ ਨੇ ਸੰਗ ਦਾ । ਉਸ ਡੰਡੀ ਪਾਇਆ ਸੰਗ ਨੂੰ ਜਿਹੜਾ ਕਰਤਾਰਪੁਰ ਜਾਂਦਾ ਸੀ. ਸਾਹ ਕਰਤਾਰਪੁਰ ਈ ਆਣ ਕੇ ਲਿਆ । ਲਓ ਭਈ ਭਗਤੋ ਆਪਣਾ ਤੇ ਪੰਧ ਮੁੱਕ ਗਿਆ ਏ । ਮੇਰਾ ਤੇ ਦੇਵੀ-ਦਵਾਰਾ ਆ ਗਿਆ ਏ. ਤੁਸੀਂ ਜਾਓ ਮੈਂ ਤੁਹਾਡੇ ਨਾਲ ਨਹੀਂ ਜਾ ਸਕਾਂਗਾ । ਮੰਜ਼ਲ ਮੁੱਕੀ ਤੇ ਮੱਕਾ ਆਇਆ ।



## ੫

# ਲਹਿਣਾ

ਸ੍ਰੀ ਗੁਰ ਕਹਿ ਲਹਿਣੇ ਤੈ ਲਹਿਣਾ ।
ਸੁਨ ਪੁਰਖਾ ਹਮ ਨੇ ਹੈ ਦੇਣਾ ।

ਸੰਗ ਛੱਡਣਾ, ਧੋਖਾ ਦੇਣਾ ਰਾਹ ਦੇ ਅੱਧ ਵਿੱਚ ਆ ਕੇ, ਕੀ ਇਹ ਧਰੋਹ ਨਹੀਂ ? ਸੰਗ ਦਾ ਇਕ ਸਾਥੀ ਆਖ ਰਿਹਾ ਸੀ ।

—ਵੀਹ ਸਾਲ ਹੋ ਗਏ ਨੇ ਸਾਨੂੰ ਮਾਤਾ ਦੇ ਦਰਬਾਰ ਜਾਂਦਿਆਂ । ਰਾਹ ਖੇੜਾ ਅਸੀਂ ਸਾਰੇ ਜਾਣੀਏਂ, ਰਹਿਣ ਦੇ ਟਿਕਾਣੇ ਸਾਡੇ ਪੱਕੇ ਨੇ । ਤੁਸੀਂ ਕੋਈ ਅਨਜਾਣ ਨਹੀਂ । ਇਹ ਠੀਕ ਏ ਕਿ ਮੈਨੂੰ ਤੁਹਾਡੇ ਨਾਲ ਜਾਣਾ ਚਾਹੀਦਾ ਸੀ । ਪਰ ਮੇਰੀ ਮਜਬੂਰੀ ਏ । ਅਸੀਂ ਚਾਨਣ ਲੈਣ ਲਈ ਮਾਤਾ ਦੀ ਹਾਜ਼ਰੀ ਭਰਦੇ ਹਾਂ। ਮੈਨੂੰ ਚਾਨਣ ਦੀ ਭਾਵੇਂ ਮਾੜੀ ਜਿਹੀ ਛਿੱਟ ਈ ਮਿਲੀ ਏ ਪਰ ਮੈਨੂੰ ਉਮੀਦ ਏ ਕਿ ਮੈਨੂੰ ਚਾਨਣ ਦੇ ਇਸ ਭੰਡਾਰੇ ਵਿਚੋਂ ਗੱਫੇ ਮਿਲਣਗੇ । ਮੇਰੇ ਭਰਾਓ ਮੇਰੇ ਵੀਰੋ, ਮੈਂ ਆਪਣੀ ਗੱਲ ਸਮਝਾ ਨਹੀਂ ਸਕਦਾ ਕਿਉਂਕਿ ਮੈਨੂੰ ਅਜੇ ਆਪ ਸਮਝ ਨਹੀਂ ਆਈ । ਤੁਸੀਂ ਜਾਓ ਮਾਤਾ ਦੇ ਦਰਬਾਰ, ਤੁਹਾਡੀਆਂ ਝੋਲੀਆਂ ਭਰੇਗੀ ਮਾਤਾ ਰਾਣੀ । ਜਾਓ ਮੇਰੇ ਵੀਰੋ ਮੈਂ ਤੁਹਾਡੀ ਇੰਤਜ਼ਾਰ ਕਰਾਂਗਾ । ਸੰਗ ਨਾਲ ਈ ਘਰ ਜਾਵਾਂਗਾ । ਆਖਣ ਲੱਗਾ ਲਹਿਣਾ ।

—ਚੰਗਾ ਸ਼ਾਹ ਜੀ, ਜਿੱਦਾਂ ਤੁਹਾਡੀ ਰਜ਼ਾ । ਸਾਮੀਆਂ ਸ਼ਾਹ ਅੱਗੇ ਕੀ ਬੋਲਣ । ਸੰਗ ਦਾ ਦੂਜਾ ਸਾਥੀ ਬੋਲਿਆ ।

—ਚੰਗਾ ਜੈ ਮਾਤਾ ਦੀ, ਜੈ ਦੁਰਗੇ, ਜੈ ਭਵਾਨੀ ਜੋਤਾਂ ਵਾਲੀਏ ਤੇਰੀ ਜੈ । ਸਾਰੇ ਸੰਗ ਨੇ ਜੈਕਾਰਾ ਛੱਡਿਆ ਸੰਗ ਤੁਰ ਪਿਆ ਆਪਣੀ ਮੰਜ਼ਲ ਵੱਲ ।

ਲਹਿਣਾ ਨਾਨਕ ਤਪੇ ਨੂੰ ਮਿਲਣਾ ਚਾਹੁੰਦਾ ਸੀ ।

ਸਾਰੇ ਕਰਤਾਰਪੁਰ ਵਿਚ ਗੁਰੂ ਨਾਨਕ ਦੇਵ ਨਾਂ ਦਾ ਕੋਈ ਬੰਦਾ ਨਹੀਂ ਸੀ । ਕਿਸੇ ਨੇ ਇਹ ਨਾਂ ਕਦੇ ਸੁਣਿਆ ਨਹੀਂ ਸੀ । ਨਾਨਕ-ਨਾਨਕ ਲੋਕ ਆਖਦੇ ਸਨ । ਇਕ ਸਾਧਾਰਨ ਵਿਅਕਤੀ ਏ ਪਿੰਡ ਵਿਚ ਰਹਿ ਰਿਹਾ ਏ । ਕੌਣ ਜਾਣੇ ਕਿ ਨਾਨਕ ਰੱਬ ਦਾ ਦੂਜਾ ਨਾਂ ਏਂ । ਫੁੱਲ ਕਦੇ ਆਪਣੀ ਖੁਸ਼ਬੂ ਨਹੀਂ ਮਾਣ ਸਕਦਾ। ਘਰ ਦਾ ਜੋਗੀ ਜੋਗੜਾ ਤੇ ਬਾਹਰ ਦਾ ਜੋਗੀ ਸਿੱਧ । ਇਹ ਗੱਲ ਕੋਈ ਦੱਸੇ ਤਾਂ ਪਿੰਡ ਮੰਨੇ । ਪਿੰਡ ਨੂੰ ਕੀ ਲੋੜ ਪਈ ਏ ਛਾਣਬੀਣ ਕਰਨ ਦੀ । ਬਜ਼ੁਰਗਾਂ ਜਿਹੜੀਆਂ

ਲੀਕਾਂ ਪਾਈਆਂ ਨੇ ਉਸੇ ਰਾਹ ਤੇ ਤੁਰੇ ਜਾਓ। ਬਸ ਇਹੋ ਈ ਪੂਜਾ ਏ ਤੇ ਇਹੋ ਈ ਤਪੱਸਿਆ । ਲੋਕ ਏਸ ਤਰ੍ਹਾਂ ਸੋਚਦੇ ਸਨ ।

ਸ਼ਾਹ ਘੋੜੇ ਤੇ ਸਵਾਰ ਸੀ, ਕਰਤਾਰਪੁਰ ਦੀਆਂ ਗਲੀਆਂ ਕੱਛ ਰਿਹਾ ਸੀ । ਜੁਰਅਤ ਨਹੀਂ ਸੀ ਪੈਂਦੀ ਨਾਨਕ ਦਾ ਨਾਂ ਪੁੱਛਣ ਦੀ ।

ਤਾਰ ਇਕ ਜਗ੍ਹਾ ਹਿੱਲੀ ਪਰ ਦਿਲ ਡੋਲੇ । ਇਕ ਪਾਸੇ ਭਗਤ ਸੀ ਤੇ ਦੂਜੇ ਪਾਸੇ ਭਗਵਾਨ । ਆਤਮਾ ਦੋਵਾਂ ਦੀ ਟੁੰਬੀ ਗਈ । ਬੇਚੈਨੀ ਨੇ ਦੋਵਾਂ ਦੇ ਦਿਲ ਬੇਕਰਾਰ ਕਰ ਦਿੱਤੇ ।

ਜਦੋਂ ਤਾਰ ਖੜਕਦੀ ਏ ਤੇ ਫੇਰ ਧੂਹ ਸਾਂਝੀ ਪੈਂਦੀ ਏ । ਲੋੜ ਦੋਵਾਂ ਨੂੰ ਇਕੋ ਜਿੰਨੀ ਏ । ਜੇ ਭਗਤ ਨਾ ਹੋਣਗੇ ਤੇ ਫੇਰ ਭਗਵਾਨ ਨੂੰ ਕੌਣ ਪੁੱਛੂ ?

ਇਕ ਲੱਭ ਰਿਹਾ ਸੀ, ਦੂਜਾ ਅਗਲਵਾਂਢੀ ਆ ਰਿਹਾ ਸੀ । ਲਹਿਣਾ ਮੂੰਹੋਂ ਬੋਲਦਾ ਨਹੀਂ. ਘੋੜੇ ਤੇ ਜੋ ਚੜ੍ਹਿਆ ਸੀ । ਉਹਦੀ ਸ਼ਾਨ ਤੇ ਤਾਂ ਹੀ ਬਣੀ ਰਹੇਗੀ ਜੇ ਉਹ ਮੂੰਹੋਂ ਨਾ ਬੋਲੇ ।

ਲਹਿਣਾ ਭਟਕ ਰਿਹਾ ਸੀ । ਰਾਹ ਪੁਛਣਾ ਨਹੀਂ ਚਾਹੁੰਦਾ । ਆਪਣਾ ਜੇ ਮੁਰਸ਼ੱਦ ਸੱਚਾ ਏ ਤੇ ਆਪ ਕਿਉਂ ਨਹੀਂ ਮਿਲ ਪੈਂਦਾ । ਗੁਰੂ ਨਾਨਕ ਆਪਣੇ ਆਸਨ ਤੋਂ ਉਠੇ ਤੇ ਗਲੀ ਵਿਚ ਆ ਕੇ ਅਗੋਂ ਹੋ ਕੇ ਮਿਲੇ।

ਲਹਿਣੇ ਦੀ ਨਜ਼ਰ ਪਈ । ਜ਼ਬਾਨ ਵੀ ਖੁਲ੍ਹ ਗਈ ਤੇ ਹਿੰਮਤ ਵੀ ਆ ਗਈ ।

ਵੇਖੋ ਕਿੰਨੀ ਅਸਚਰਜ ਜਿਹੀ ਗੱਲ ਏ । ਗੁਰੂ ਸਿੱਖ ਨੂੰ ਆਪ ਲੈਣ ਆ ਰਿਹਾ ਏ ।

ਨੈਣ ਤਰ-ਬ-ਤਰ ਹੋ ਗਏ । ਮਦਹੋਸ਼ ਜਿਹਾ ਹੋ ਗਿਆ ਲਹਿਣਾ । ਗੁਰੂ ਨਾਨਕ ਨੂੰ ਵੇਖਕੇ ਇਉਂ ਜਾਪਦਾ ਸੀ ਜਿਵੇਂ ਕੋਈ ਠੰਢਾ ਸੱਜਣ ਖੜ੍ਹਾ ਏ । ਪੁਰਾਣਾ ਜਾਣੂ ਏ ਕੋਈ । ਲਹਿਣੇ ਦੀ ਹਿੰਮਤ ਬੱਝੀ, ਜ਼ਬਾਨ ਦਾ ਆਪੇ ਹੀ ਤਾਲਾ ਤੋੜਿਆ । ਭਲਿਓ ਪੁਰਸ਼ੋ ! ਆਉਂਦੇ ਬੰਦੇ ਵਲ ਸੰਕੇਤ ਕਰਕੇ ਲਹਿਣਾ ਬੋਲਿਆ - ਮੈਂ ਨਾਨਕ ਦੇ ਘਰ ਜਾਣਾ ਏ ।

—ਕਿਹੜੇ ਨਾਨਕ ਦੇ ਘਰ ? ਏਥੇ ਤੇ ਕਈ ਨਾਨਕ ਹਨ । ਗੁਰੂ ਨਾਨਕ ਦੇਵ ਨੇ ਫਰਮਾਇਆ ।

—ਮੈਂ ਨਾਨਕ ਤਪੇ ਦੇ ਘਰ ਜਾਣਾ ਏ । ਬਸ ਮੈਂ ਇਸ ਤੋਂ ਵਧ ਕੁਝ ਨਹੀਂ ਜਾਣਦਾ ।

—ਆ ਜਾ ਭਈ ਮੇਰੇ ਮਗਰ ਮਗਰ ਮੈਂ ਤੈਨੂੰ ਨਾਨਕ ਤਪੇ ਦੇ ਘਰ ਛੱਡ ਆਉਂਦਾ ਹਾਂ।

ਘੋੜਾ ਮਗਰ ਲਾ ਦਿੱਤਾ ਲਹਿਣੇ ਨੇ। ਘੋੜੇ ਨੇ ਜਦੋਂ ਗਲੀ ਦਾ ਮੋੜ ਮੁੜਿਆ ਤੇ ਅੜ ਖਲੋਤਾ। ਲਹਿਣਾ ਬੋਲਿਆ—ਅਜੇ ਕਿੰਨੀ ਕੁ ਦੂਰ ਏ ਘਰ। ਪਤਾ ਨਹੀਂ ਘੋੜਾ ਕਿਉਂ ਅੜ ਗਿਆ ਏ ? ਗੁਰੂ ਨਾਨਕ ਨੇ ਘੋੜੇ ਦੀ ਵਾਗ ਫੜ ਲਈ। ਐਡੀ ਦੂਰੋਂ ਆ ਗਿਆ ਏ ਤੇ ਹੁਣ ਦੋ ਕਰੂ ਤੇ ਈ ਥੱਕ ਗਿਆ ਏਂ।

—ਮੰਜ਼ਲ ਤੇ ਪੁੱਜ ਕੇ ਬੰਦਾ ਥੱਕ ਈ ਜਾਂਦਾ ਏ। ਲਹਿਣੇ ਦੇ ਬੋਲ ਸਨ।

—ਪੁਰਖਾ ਹੁਣ ਤੇ ਮੰਜ਼ਲ ਤੇ ਪੁੱਜ ਈ ਗਿਆ ਏਂ ਐਵੇਂ ਦਿਲ ਛੋਟਾ ਨਾ ਕਰ। ਖੂਹ ਤੇ ਆ ਕੇ ਐਵੇਂ ਲਿਲਕੜੀਆਂ ਨਹੀਂ ਲਈਦੀਆਂ। ਸਾਹਮਣੇ ਧਰਮਸਾਲਾ ਨਜ਼ਰ ਆਈ। ਓਨੀਂ ਦਿਨੀਂ ਧਰਮਸਾਲਾ ਦਾ ਕੋਈ ਰਿਵਾਜ ਨਹੀਂ ਸੀ। ਕੋਈ ਪ੍ਰਦੇਸੀ ਜੇ ਕਦੇ ਪਿੰਡ ਵਿਚ ਆ ਈ ਗਿਆ ਜਾਂ ਕਿਸੇ ਨੂੰ ਰਾਤ ਪੈ ਗਈ ਤਾਂ ਲੋਕ ਆਪਣੇ ਘਰ ਜਗ੍ਹਾ ਦੇ ਦਿੰਦੇ ਸਨ। ਰੋਟੀ ਟੁੱਕੜ ਵਸਦੇ ਘਰ ਦੇ ਚੌਂਕੇ ਵਿਚੋਂ ਆ ਜਾਂਦਾ ਸੀ।

ਗੁਰੂ ਨਾਨਕ ਦੇਵ ਨੇ ਧਰਮਸਾਲਾ ਦੀ ਇਕ ਨਵੀਂ ਪਿਰਤ ਪਾਈ ਸੀ। ਇਸ਼ਾਰਾ ਕਰਕੇ—ਆਹ ਸਾਹਮਣਾ ਘਰ ਏ, ਅੰਦਰ ਲੰਘ ਜਾਓ ਨਾਨਕ ਤਪਾ ਘਰ ਈ ਹੋਣਾ ਏਂ।

ਲਹਿਣਾ ਘੋੜੇ ਸਣੇ ਈ ਧਰਮਸਾਲਾ ਵਿਚ ਲੰਘ ਗਿਆ। ਘੋੜੇ ਤੋਂ ਉਤਰਿਆ ਤੇ ਕਿੱਲੇ ਨਾਲ ਬੰਨ੍ਹ ਦਿੱਤਾ। ਏਧਰ ਗੁਰੂ ਨਾਨਕ ਦੂਜੇ ਪਾਸੇ ਦੀ ਆਏ ਤੇ ਆਣ ਬੈਠੇ ਆਪਣੇ ਆਸਨ ਤੇ।

ਲਹਿਣੇ ਨੇ ਜਦ ਨੇਤਰ ਮਿਲਾਏ ਤਾਂ ਓਹਦੇ ਪੈਰਾਂ ਥੱਲਿਉਂ ਜ਼ਮੀਨ ਨਿਕਲ ਗਈ। ਨਾਨਕ ਤਪਾ ਏਨਾ ਵੱਡਾ ਏ ? ਨਾਨਕ ਵਿਚ ਕੋਈ ਹੰਕਾਰ ਨਹੀਂ ? ਇਹ ਪੁਰਸ਼ ਮੈਨੂੰ ਆਪ ਲੈ ਕੇ ਘਰ ਆਇਆ। ਬੇਗਾਨੇ ਘਰ ਨਹੀਂ ਆਪਣੇ ਘਰ। ਕੀ ਇਹ ਮੈਨੂੰ ਉਥੇ ਈ ਨਹੀਂ ਸੀ ਆਖ ਸਕਦਾ ਕਿ ਮੈਂ ਹੀ ਨਾਨਕ ਤਪਾ ਹਾਂ। ਨਹੀਂ। ਓਥੇ ਮੈਨੂੰ ਵਿਸ਼ਵਾਸ ਨਹੀਂ ਸੀ ਆਉਣਾ, ਮੇਰਾ ਦਿਲ ਟੁੱਟ ਜਾਣਾ ਸੀ। ਵਾਕਿਆ ਈ ਪ੍ਰਮੇਸ਼ਵਰ ਦਾ ਸਰੂਪ ਏ ਨਾਨਕ।

ਯਕਦਮ ਲਹਿਣਾ ਚਰਨੀ ਆਣ ਡਿੱਗਾ ਮੂੰਹੋਂ ਕੁਝ ਨਾ ਬੋਲਿਆ। ਪਾਣੀ-ਪਾਣੀ ਹੋ ਗਿਆ ਸ਼ਰਮ ਵਿਚ। ਮੈਨੂੰ ਤੇ ਨਾਮ ਪੁੱਛਦਿਆਂ ਸ਼ਰਮ ਆਉਂਦੀ ਸੀ, ਪਰ ਧੰਨ ਏ ਨਾਨਕ ਗੁਰੂ ਜਿਸ ਰਤੀ ਸੰਕੋਚ ਨਹੀਂ ਕੀਤਾ। ਆਪ ਅਗਲਵਾਂਢੀ ਲੈਣ ਆ

ਗਿਆ। ਏਡੇ ਵੱਡੇ ਮਹਾਂਪੁਰਸ਼ ਕਿਥੋਂ ਲੱਭਦੇ ਹਨ । ਵੱਡਿਆਂ ਦੀਆਂ ਵੱਡੀਆਂ ਗੱਲਾਂ ।

ਚਰਨੀਂ ਡਿੱਗਾ ਲਹਿਣਾ ਉਠਿਆ ਈ ਨਾ ਤੇ ਨਾ ਸਿਰ ਈ ਚੁੱਕਿਆ ।

ਗੁਰੂ ਨਾਨਕ ਦੇਵ ਬੋਲੇ—ਪੁਰਖਾ ਉਠ ਤੂੰ ਤੇ ਮੈਨੂੰ ਮਿਲਨ ਆਇਆ ਸੈਂ ? ਚੁੱਪ ਈ ਕਰ ਗਿਆ ਏਂ। ਸਮੁੰਦਰ ਦੀ ਸ਼ਰਨ ਵਿਚ ਸਿੰਧ ਆਨ ਪਿਆ । ਸੂਰਜ ਦੀ ਸ਼ਰਨ ਚਾਨਣ ਨੇ ਲੈ ਲਈ ।

ਸਜਲ ਨੇਤਰ, ਮਨ ਮਗਨ, ਆਤਮਾ ਨੂੰ ਠੰਢ ਮਿਲੀ ਜਿਹੜੀ ਅਗੇ ਕਦੀ ਮਿਲੀ ਨਹੀਂ ਸੀ । ਗੁਰੂ ਤੇ ਇਕ ਜੋਤ ਸੀ ਪਰ ਉਸਨੂੰ ਗੁਰੂ ਨੇ ਤੇ ਵਾਹਿਗੁਰੂ ਨੇ ਜਾਣ ਕੇ ਇਸ ਰੰਗ ਵਿਚ ਰਖਿਆ ਹੋਇਆ ਸੀ, ਕਿ ਸਿੱਖੀ ਦਾ ਆਦਰਸ਼ ਵੇਖੋ । ਸਿੱਖ ਦੀਖਿਆ ਲੈਣ ਲਈ ਆਇਆ ਸੀ, ਸਿੱਖੀ ਦਾ ਆਦਰਸ਼ ਆਪ ਬਣ ਗਿਆ ਲਹਿਣਾ ।

—ਆਪ ਸਿੱਖੀ ਕਮਾ ਤੇ ਫਿਰ ਸਿੱਖੀ ਦਾ ਚਾਨਣ ਮੁਨਾਰਾ ਬਣ ਜਾ ਪੁਰਖਾ ।

ਨਾਨਕ ਚਰਨੀ ਲੱਗਾ ਲਹਿਣਾ ਇੰਜ ਅਨੰਦ ਲੈ ਰਿਹਾ ਸੀ ਜਿੱਦਾਂ ਆਪਣੇ ਨੂੰ ਆਪਣਾ ਮਿਲ ਰਿਹਾ ਏ ।

'ਜੋਤਿ ਓਹਾ ਜੁਗਤਿ ਸਾਇ'

ਸ਼ਰਧਾ ਵਿਚ ਲੀਨ ਸੀ ਲਹਿਣਾ । ਗੁਰੂ ਰਸ ਮਾਣ ਰਿਹਾ ਸੀ ਤੇ ਮਨ ਵਿਚ ਸੋਚ ਰਿਹਾ ਸੀ, ਇਹ ਨੂਰ ਦਾ ਸੋਮਾ ਏ ਤੇ ਚਾਨਣ ਦਾ ਭੰਡਾਰ ਏ ਜਿਹੜਾ ਮੈਨੂੰ ਆਪਣੀ ਬਾਂਹ ਫੜ ਕੇ ਆਪ ਲੈ ਆਇਆ ਏ।

ਕਿ[illegible]ੂੰ ਹੁਣ ਆਪਣੇ ਘਰ ਵਿਚ ਆ ਗਿਆ ਏਂ । ਏਸ ਧਰਮਸਾਲਾ ਦਾ [illegible]ਕ ।

ਪਰ ਲਹਿਣੇ ਨੂੰ ਤਸੱਲੀ ਕਿਥੋਂ ਹੋਵੇ ।

ਗੁਰੂ ਨਾਨਕ ਦੇਵ ਬੋਲੇ—ਆ ਭਾਈ ਲਹਿਣਿਆ ਤੂੰ ਲੈਣਾ ਤੇ ਅਸਾਂ ਤੇਰਾ ਦੇਣਾ । ਲੈਣ ਵਾਲੇ ਘੋੜੇ ਤੇ ਈ ਚੜ੍ਹ ਕੇ ਆਇਆ ਕਰਦੇ ਹਨ, ਸ਼ਾਹ ਦੇ ਪੁੱਤ ।

ਲਹਿਣੇ ਨੂੰ ਸੰਤੋਸ਼ ਆ ਚੁੱਕਾ ਸੀ । ਲਹਿਣਾ ਖਾਮੋਸ਼ ਸੀ । ਚੁੱਪ ਸੀ, ਜ਼ਬਾਨ ਸੀਤੀ ਹੋਈ ਸੀ ।

ਜਗਦੀ ਜੋਤ ਨੇ ਲਹਿਣੇ ਨੂੰ ਆਪਣੀ ਜੋਤ ਵਿਚ ਰਲਾ ਲਿਆ । ਜੋਤ-ਜੋਤ ਵਿਚ ਰਲ ਗਈ । ਵੇਖਣ ਨੂੰ ਦੋ ਸਨ ਪਰ ਦੋਵੇਂ ਇਕ ਹੋ ਚੁਕੇ ਸਨ ।



# ੬

## ਲੂਣ ਦੀ ਪੰਡ

ਮਾਤਾ ਦਾ ਸੰਗ ਜਦ ਮਾਤਾ ਰਾਣੀ ਦੇ ਦਰਬਾਰ 'ਚੋਂ ਮੱਥਾ ਟੇਕ ਕੇ ਮੁੜਿਆ ਤਾਂ ਸੰਗ ਵਿਚ ਗੱਲਾਂ ਛਿੜੀਆਂ ।

—ਲਹਿਣੇ ਨੇ ਸਾਡਾ ਵੀਹਾਂ ਸਾਲਾਂ ਦਾ ਸਾਥ ਛੱਡ ਦਿਤਾ ਏ । ਜਾਂ ਬੰਦਾ ਘਰੋਂ ਈ ਨਾ ਲੈ ਕੇ ਤੁਰੇ । ਜੇ ਸਾਥ ਕਰ ਈ ਲਿਆ ਫਿਰ ਰਾਹ ਵਿਚ ਛੱਡਣ ਦਾ ਕੀ ਕੰਮ ? ਕੀ ਜੇ ਉਹਨੇ ਸਾਡਾ ਸਾਥ ਛੱਡ ਦਿੱਤਾ ਏ ਤਾਂ ਕੀ ਅਸੀਂ ਮਾਤਾ ਦੇ ਦਰਬਾਰ ਨਹੀਂ ਪੁਜੇ ?

—ਕੋਈ ਕੰਮ ਹੋਣਾ ਏਂ ? ਮਜਬੂਰੀ ਵੀ ਕਦੀ ਆਦਮੀ ਨੂੰ ਮਜਬੂਰ ਕਰ ਦਿੰਦੀ ਏ ।

—ਕੰਮ ਕੀ ਹੋਣਾ ਏਂ । ਐਵੇਂ ਨਾਨਕ ਤਪੇ ਦੇ ਮਗਰ ਲਗ ਪਿਆ ਏ । ਭਲਾ ਮਾਤਾ ਦਾ ਦਰਬਾਰ ਛੱਡ ਕੇ ਉਹਦੇ ਤੋਂ ਕਿਹੜੇ ਪਤਾਸੇ ਲੈ ਲੈਣੇ ਸੂ । ਉਹ ਕਿਹੜਾ ਰੱਬ ਏ । ਘਰ ਵਿਚ ਉਹਦੀ ਦੁਆਨੀ ਦੀ ਇੱਜ਼ਤ ਨਹੀਂ । ਘਰ ਵਾਲਿਆਂ ਉਸ ਨੂੰ ਭੂਤਨਾ ਆਖ ਕੇ ਘਰੋਂ ਕੱਢ ਦਿੱਤਾ ਏ । ਥਾਂ ਨਾ ਥਿੱਤਾ, ਘਰ ਨਾ ਦੁਆਰ । ਕੋਈ ਵਿਹੜੇ ਵੜਨ ਨਹੀਂ ਦਿੰਦਾ । ਪਿਉ ਨੇ ਘਰੋਂ ਜੁਆਬ ਦੇ ਦਿੱਤਾ ਏ । ਭੈਣ ਨੇ ਗਲ ਲਾਇਆ ਏ । ਨਵਾਬ ਦੇ ਮੋਦੀ ਖਾਨੇ ਵਿਚ ਨੌਕਰੀ ਲਵਾ ਦਿੱਤੀ ਭਣਵਈਏ ਨੇ । ਪੁਜਦੀ ਵਾਲਾ ਸੀ । ਨਵਾਬ ਨੇ ਨੌਕਰੀ ਤੇ ਬਿਠਾ ਦਿੱਤਾ । ਉਥੇ ਕਿਹੜੀਆਂ ਪੂਰੀਆਂ ਪਾ ਲਈਆਂ ਸੂ, ਕੋਈ ਫਕੀਰ ਆਇਆ ਕੋਈ ਫੱਕਰ ਜਿਸ ਝੋਲੀ ਅੱਡੀ ਉਹਦੀ ਝੋਲੀ ਅਨਾਜ ਪਾ ਦਿੱਤਾ । ਕਿਹੜੀ ਪਿਉ ਦੀ ਦੁਕਾਨ ਸੀ ਜੋ ਮੁਫ਼ਤ ਦਾ ਮਾਲ ਲੁਟਾਈ ਗਿਆ । ਜਦ ਨਵਾਬ ਦੀਆਂ ਅੱਖਾਂ ਖੁੱਲ੍ਹੀਆਂ ਹਿਸਾਬ ਕਿਤਾਬ ਕੀਤਾ, ਬੜਾ ਘਪਲਾ ਨਿਕਲਿਆ । ਭਣਵਈਆ ਪੁਜਦੀ ਵਾਲਾ ਸੀ ਗੱਲ ਰਫ਼ਾ-ਦਫ਼ਾ ਹੋ ਗਈ, ਨਹੀਂ ਤੇ ਸੂਲੀ ਟੰਗਿਆ ਜਾਂਦਾ। ਤੇਰਾਂ ਤੇਰਾਂ ਤੇ ਆ ਕੇ ਗਿਣਤੀ ਭੁੱਲ ਜਾਂਦਾ ਸੀ ਬਸ ਮੋਦੀ ਖਾਨੇ ਦਾ ਬੂਹਾ ਦੂਜੇ ਪਾਸੇ ਲਾ ਦਿੱਤਾ । ਉਥੋਂ ਵੀ ਜੁਆਬ ਮਿਲ ਗਿਆ ਤੇ ਕਰਤਾਰਪੁਰ 'ਚ ਇਕ ਧਰਮਸਾਲਾ ਬਣਵਾ ਲਈ ਮੰਗ ਤੰਗ ਕੇ । ਇਹ ਵੀ ਕਿਸੇ ਸ਼ਾਹੂਕਾਰ ਦੀ ਮਿਹਰਬਾਨੀ ਦਾ ਸਿੱਟਾ ਏ ? ਇਕ ਬੰਦਾ ਨਹੀਂ ਨਾਲ ਸਾਰੇ ਪਿੰਡ ਵਿਚ । ਲਹਿਣੇ ਨੇ ਪਤਾ ਨਹੀਂ ਕਿਹੜੀ ਨੂਰ ਮਹਿਲ ਦੀ ਸਰਾਂ ਵੇਖ ਲਈ ਏ । ਜਿਸ ਲਾਈ ਗੱਲੀਂ ਉਹਦੇ ਸੰਗ ਉੱਠ ਚੱਲੀ। ਸੰਗ ਛੱਡ ਕੇ ਨਾਨਕ ਤਪੇ ਦੇ ਘਰ ਡੇਰਾ ਲਾ ਲਿਆ ਸੂ, ਸ਼ਾਹੂਕਾਰੀ ਵੀ ਹੁਣ ਉਜੜੀ ਲਓ । ਭੁੱਖਾ ਭੁੱਖੇ ਨੂੰ ਕੀ ਦੇ ਸਕਦਾ ਏ ? ਸੰਗ ਦੇ ਇਕ ਸਾਥੀ ਦੇ ਖਿਆਲ ਸਨ ।

—ਘਰ ਵਾਲੇ ਮੰਨਣ ਭਾਵੇਂ ਨਾ ਪਰ ਬਾਹਰ ਵਾਲੇ ਸੱਤ ਸਲਾਮਾਂ ਕਰਦੇ ਨੇ । ਲੋਕ ਆਖਦੇ ਹਨ ਕਿ ਉਹਦੇ ਤੇ ਰੱਬ ਦੀਆਂ ਬਰਕਤਾਂ ਨੇ. ਰੱਬ ਨਾਲ ਸਿੱਧੀਆਂ ਗੱਲਾਂ ਕਰ ਸਕਦਾ ਏ । ਰਾਏ ਬੁਲਾਰ ਕੋਈ ਮੂਰਖ ਥੋੜ੍ਹਾ ਏ । ਉਹ ਨਾਨਕ ਨੂੰ ਸੱਦ ਕੇ ਛੱਤੀ ਆਦਰ ਭਾਅ ਕਰਦਾ ਏ । ਓਸ ਕਈ ਵਾਰੀ ਕਿਹਾ ਏ ਕਿ ਨਾਨਕ ਦੀ ਗੋਦੜੀ ਵਿਚ ਈ ਮੱਕਾ ਏ ਤੇ ਗੋਦੜੀ ਵਿਚ ਈ ਕਾਸ਼ੀ ਏ । ਪ੍ਰਯਾਗ ਤੇ ਹਰਿਦੁਆਰ ਦਾ ਪੁੰਨ ਉਹਦੀ ਗੋਦੜੀ 'ਚੋਂ ਬੰਦਾ ਹਾਸਲ ਕਰ ਸਕਦਾ ਏ । ਘਰ ਦੇ ਸਾਧ ਨੂੰ ਕੋਈ ਖ਼ੈਰ ਨਹੀਂ ਪਾਉਂਦਾ । ਘਰ ਵਾਲੇ ਨਹੀਂ ਮੰਨਦੇ । ਅੱਜ ਤੱਕ ਕਦੀ ਕਿਸੇ ਨੇ ਕਿਸੇ ਪੀਰ, ਪੈਗ਼ੰਬਰ, ਵਲੀ, ਸੰਤ, ਸਾਧ ਤੇ ਜੋਗੀ ਨੂੰ ਘਰ ਵਾਲੇ ਨੇ ਵੀ ਮੱਥਾ ਟੇਕਿਆ ਏ । ਬਾਹਰ ਦੇ ਲੋਕ ਈ ਮੱਥਾ ਟੇਕਦੇ ਹਨ । ਜੇ ਨਾਨਕ ਤਪੇ ਦੇ ਪੱਲੇ ਕੁਝ ਨਾ ਹੁੰਦਾ ਤਾਂ ਕਦੀ ਵੀ ਸਰਕਾਰੇ ਦਰਬਾਰੇ ਉਹਦੀ ਪੁੱਛ ਨਾ ਹੁੰਦੀ. ਹਰਿਦੁਆਰ 'ਚ ਉਹਦੇ ਨਾਂ ਦੇ ਡੰਕੇ ਵੱਜਦੇ ਹਨ. ਕਾਸ਼ੀ ਵਾਲੇ ਓਹਦਾ ਨਾਂ ਲੈ ਕੇ ਜਿਊਂਦੇ ਹਨ । ਪੁਰੀ, ਜਗਨਨਾਥ ਵਿਚ ਉਹਦੇ ਨਾਂ ਦਾ ਬੋਲਬਾਲਾ ਏ । ਆਰਤੀ ਕੀ ਏ, ਓਸ ਓਹਦਾ ਭੇਤ ਦੱਸਿਆ ਏ । ਵਿਦਵਾਨ ਨਾਨਕ ਦੀ ਇੱਜ਼ਤ ਕਰਦੇ ਹਨ । ਮੂਰਖਾਂ ਦਾ ਲਾਣਾ ਜੇ ਹੱਥ ਨਹੀਂ ਜੋੜਦਾ ਤੇ ਓਹਦੀ ਕਿਹੜੀ ਇੱਜ਼ਤ ਘੱਟ ਗਈ ਏ ।

—ਸ਼ਾਸਤਰਾਂ ਦੇ ਜਾਣੂ ਪੰਡਤ ਤੇ ਨਾਨਕ ਨੂੰ ਪੀਰ ਮੰਨਦੇ ਨੇ । ਜੇ ਪੰਜਾਬ ਨੂੰ ਬੁੱਧੀ ਨਹੀਂ ਤੇ ਇਹਦੇ 'ਚ ਨਾਨਕ ਦਾ ਕੀ ਕਸੂਰ ? ਨਵੀਂ ਬਾਣੀ ਏ, ਨਵਾਂ ਧਰਮ ਏ. ਕਿੰਨੀਆਂ ਗੱਲਾਂ ਦਾ ਖੰਡਨ ਕਰਦਾ ਏ ਨਾਨਕ । ਛੇਤੀ ਨਾਲ ਉਹਦੀਆਂ ਗੱਲਾਂ ਕਿਵੇਂ ਮੰਨ ਲੈਣ, ਧਰਮ ਦੇ ਖੜਪੈਂਚਾਂ ਦੀ ਚੌਧਰ ਟੁੱਟਦੀ ਏ । ਹੌਲੀ-ਹੌਲੀ ਪੰਜਾਬ ਵਾਲੇ ਨਾਨਕ ਦਾ ਨਾਂ ਲੈ ਕੇ ਜਿਊਣਗੇ । ਲੋਕ ਗੱਲਾਂ ਕਰਦੇ ਈ ਹੁੰਦੇ ਨੇ । ਖ਼ੁਦਾ ਦੀਆਂ ਰਮਜ਼ਾਂ ਖ਼ੁਦਾ ਈ ਜਾਣੇ । ਜਿਸ ਗੁੰਝਲ ਖੋਲ੍ਹੀ, ਉਹ ਕਾਫ਼ਰ ਹੋ ਗਿਆ । ਰੱਬ ਦੀਆਂ ਬਰਕਤਾਂ ਰਹਿਮਤਾਂ ਰੱਬ ਵਾਲੇ ਈ ਜਾਣਦੇ ਨੇ ।

—ਕਿਸੇ ਨੂੰ ਬੁਰਾ ਨਹੀਂ ਆਖੀਦਾ, ਸਾਥੋਂ ਸਾਰੇ ਚੰਗੇ ਹਨ । ਘਰ ਆਉਣ ਦਿਓ ਲਹਿਣੇ ਨੂੰ ਤੇ ਫੇਰ ਪੁਛਾਂਗੇ ਕਿ ਤੂੰ ਕੀ ਲੈ ਕੇ ਆਇਆ ਏਂ ਤੇ ਅਸੀਂ ਕੀ ਖੱਟ ਕੇ ਆਏ ਹਾਂ । ਆਪੇ ਈ ਨਤਾਰਾ ਹੋ ਜਾਊ । ਅਸੀਂ ਤੇ ਗੰਢਾਂ ਬੰਨ੍ਹ ਕੇ ਲੈ ਕੇ ਚੱਲੇ ਹਾਂ । ਜੇ ਉਹ ਬੁੱਕ ਭਰ ਕੇ ਵੀ ਲੈ ਆਊ ਤਾਂ ਮੰਨਾਂਗੇ । ਜੇ ਸੱਖਣਾ ਈ ਆਇਆ ਤੇ ਫਿਰ ਆਪੇ ਈ ਪਛਤਾਏਗਾ । ਸਾਡੇ ਈ ਸੰਗ ਵਿਚ ਆਣ ਕੇ ਰਲਣਾ ਸੂ, ਹੋਰ ਕਿਹੜਾ ਫਰੀਦ ਦੀ ਦਰਗਾਹ ਤੇ ਨਿਆਜ਼ ਵੰਡਣ ਚਲਿਆ ਜਾਣਾ ਸੂ । ਇਹ ਵਿਚਾਰ ਸਨ ਸੰਗ ਦੇ ਦੂਜੇ ਬੰਦੇ ਦੇ।

—ਤੈਨੂੰ ਪਤਾਸਿਆਂ ਦੀ ਲੱਪ ਮਿਲ ਗਈ ਹੋਣੀ ਏਂ. ਤੂੰ ਐਵੇਂ ਈ ਤਰਫ਼ਦਾਰੀ ਕਰੀ ਜਾ ਰਿਹਾ ਏਂ ।

—ਨਹੀਂ ਮੈਂ ਰਿਸ਼ਵਤ ਲੈ ਕੇ ਗੱਲ ਨਹੀਂ ਕਰ ਰਿਹਾ ਮੈਂ ਤੇ ਦੁਨੀਆ-ਦਾਰੀ ਦੀ ਗੱਲ ਕੀਤੀ ਏ । ਜੇ ਤੈਨੂੰ ਚੰਗੀ ਨਹੀਂ ਲਗਦੀ ਤੇ ਤੂੰ ਨਾ ਮੰਨ ।

ਸੰਗ ਤੁਰਦਾ ਆ ਰਿਹਾ ਸੀ. ਜਦ ਕਰਤਾਰਪੁਰ ਦੇ ਕੋਲ ਆਇਆ ਤਾਂ ਕੁਝ ਸਾਥੀਆਂ ਆਖਿਆ—ਲਹਿਣੇ ਨੂੰ ਵੀ ਲੈ ਚਲੋ ਨਾਲ । ਕਈਆਂ ਨੇ ਮਣ ਪੱਕੇ ਦਾ ਸਿਰ ਫੇਰਿਆ. ਓਸ ਸਾਨੂੰ ਛੱਡ ਦਿੱਤਾ ਸੀ. ਅਸੀਂ ਕਿਉਂ ਨਾਲ ਲੈ ਕੇ ਤੁਰੀਏ ।

—ਨਾਲ ਲੈ ਕੇ ਚਲਣਾ ਚਾਹੀਦਾ ਏ । ਜੇ ਭਰਾ ਗ਼ਲਤੀ ਕਰ ਲਏ ਤੇ ਕੀ ਉਸਨੂੰ ਛੱਡ ਦੇਈਦਾ ਏ । ਵੀਹਾਂ ਸਾਲਾਂ 'ਚ ਉਸਨੇ ਕਦੇ ਪਿੱਠ ਨਹੀਂ ਵਿਖਾਈ । ਆਖ਼ਰਕਾਰ ਹਿੱਕ ਦਾ ਧੱਕਾ ਕਰਕੇ ਇਕ ਜਣਾ ਨਿਤਰਿਆ ।

—ਤੁਸੀਂ ਜਾਓ. ਮੈਂ ਉਸ ਨੂੰ ਨਾਲ ਲੈ ਕੇ ਆਵਾਂਗਾ । ਉਸ ਪਿੰਡ ਵਲ ਮੂੰਹ ਕਰ ਲਿਆ ਤੇ ਤੁਰ ਪਿਆ ਕਰਤਾਰਪੁਰ ਵੱਲ ।

ਮਾੜੀ ਜਿਹੀ ਵਾਟ ਸੀ, ਗਿਆ ਤੇ ਆਇਆ. ਬਹੁਤ ਛੇਤੀ ਮੁੜ ਆਇਆ । ਆਖਣ ਲੱਗਾ ਲਹਿਣਾ ਆਪਣੇ ਪਿੰਡ ਚਲਾ ਗਿਆ ਏ । ਨਾਨਕ ਤਪੇ ਨੇ ਉਸ ਨੂੰ ਝੱਲਿਆ ਨਹੀਂ ।

—ਮੱਛੀ ਪੱਥਰ ਚੱਟ ਕੇ ਮੁੜਦੀ ਏ ।

ਸੰਗ ਤੁਰ ਪਿਆ ਜਦ ਪਿੰਡ ਦੇ ਲਾਗੇ ਪੁੱਜਾ ਤੇ ਲਹਿਣਾ ਸਿਰ ਤੇ ਗੰਢ ਚੁੱਕੀ ਆ ਰਿਹਾ ਸੀ ।

ਲੋਕਾਂ ਪੁੱਛਿਆ—ਕਿਥੇ ਚੱਲੇ ਓ ਸ਼ਾਹ ਜੀ ?

—ਕਰਤਾਰਪੁਰ ।

—ਇਹ ਸਿਰ ਤੇ ਕਾਹਦੀ ਪੰਡ ਚੁੱਕੀ ਹੋਈ ਏ । ਪਿੰਨੀਆਂ ਲੈ ਕੇ ਚੱਲੇ ਓ ਨਵੇਂ ਯਾਰ ਲਈ ?

—ਇਹ ਤੇ ਲੂਣ ਦੀ ਪੰਡ ਏ ।

—ਨਹੀਂ । ਕੋਈ ਲੂਣ ਖਾ ਕੇ ਵੀ ਹਰਾਮ ਕਰਦਾ ਏ । ਲੂਣ ਦੀ ਡਲੀ ਸਾਗਰ ਦਾ ਥਾਹ ਪਾ ਸਕਦੀ ਏ । ਜੇ ਲੂਣ ਦੀ ਡਲੀ ਨੂੰ ਸਾਗਰ 'ਚ ਸੁੱਟ ਦਿੱਤਾ ਜਾਵੇ

ਉਹ ਵਿਚਾਰੀ ਆਪ ਤੇ ਖ਼ੁਰ ਜਾਂਦੀ ਏ । ਥਾਹ ਕੀ ਲੈ ਸਕਦੀ ਏ । ਗੁਰੂ ਬੇਅੰਤ ਏ ।

ਗਈ ਪੁਤਰੀ ਲੂਣ ਕੀ—ਥਾਹ ਸਿੰਧ ਕੀ ਲੈਣ ।

—ਸੁਗਾਤ ਵੀ ਲਈ ਤੇ ਲੂਣ ਦੀ ।

ਲਹਿਣਾ ਆਪਣੇ ਰਾਹੇ ਤੁਰ ਪਿਆ ਚੁੱਪ ਚੁਪੀਤਾ ਤੇ ਸੰਗ ਵਾਲੇ ਆਪਣੇ ਪਿੰਡ ਪੁੱਜ ਗਏ ।



## ੭

## ਮੱਤੇ ਦੀ ਸਰਾਂ

ਮੁਕਤਸਰ ਤੋਂ ਨੌਂ ਮੀਲ ਦੀ ਵਿੱਥ ਉੱਤਰ ਤੇ ਪੂਰਬ ਦੇ ਵਿਚਕਾਰ ਦੀ ਬਾਹੀ ਦਿਸ਼ਾ ਫਿਰੋਜ਼ਪੁਰ ਮੱਤੇ ਦੀ ਸਰਾਂ ਨਾਂ ਦਾ ਇਕ ਕਸਬਾ ਏ । ਤੈਮੂਰ ਲੰਗ ਦੇ ਹਮਲਿਆਂ ਨੇ ਪਿੰਡ ਦਾ ਫੱਕਾ ਮਾਰ ਦਿੱਤਾ । ਕੋਠੇ ਜ਼ਮੀਨ ਨਾਲ ਪੱਧਰੇ ਕਰ ਦਿੱਤੇ, ਮਾਲਮਤਾ ਲੁੱਟ ਲਿਆ । ਬੰਦੇ ਜ਼ਿਬ੍ਹਾ ਕੀਤੇ, ਕਤਲ ਹੋਏ ਬੱਕਰੇ ਵਾਂਗੂ ਜਿਹੜੇ ਬਚੇ ਉਨ੍ਹਾਂ ਨੂੰ ਗੁਲਾਮ ਬਣਾਇਆ, ਜ਼ਨਾਨੀਆਂ ਹਿੱਕ ਕੇ ਅੱਗੇ ਲਾ ਲਈਆਂ । ਬਚੇ-ਖੁਚੇ ਜਿਨ੍ਹਾਂ ਨੂੰ ਜਿਧਰ ਰਾਹ ਲੱਭਾ ਓਧਰ ਨੱਸ ਗਏ । ਜਿਹੜਾ ਨੱਸ ਗਿਆ ਉਹਦੀ ਜਾਨ ... ਸਾਰਾ ਸਫਾਇਆ ਹੋ ਗਿਆ । ਗੰਜੇ ਦੀ ਟਿੰਡ ਵਾਂਗ ਚਟੀਅਲ ਇਹ ਛੱਡ ਥੇਹ ਹੋ ...ਾਈਂ ਤੇ ਕੋਈ ਹੈ ਈ ਨਹੀਂ ਸੀ । ਦੋ ਚਾਰ ਸ਼ਾਹੂਕਾਰ ਦੇ ਸ਼ਬਦ ...ਨ ਝਟਕਾ ਸੁੱਟੇ । ਚੁਗਾਠਾਂ, ਬਾਲੇ ਤੇ ਕੜੀਆਂ ਉਨ੍ਹਾਂ ਤੋਲਣ ... ਕ ਸੁੱਟੀਆਂ ਲਖੀ ...ਹ ਕਰਕੇ ਨਿਕਲੀ ਫੌਜ । ਫੌਜ ਅੱਗੇ ਲੰਘ ਗਈ ਤੇ ਪਿੰਡ ਵਾਲੇ ਮੁੜੇ ਤੇ ਉਨ੍ਹਾਂ ਆਪਣੇ ਕੱਖ ਚੁਣੇ । ਲੋਟੂ ਫੌਜ ਜਦ ਦਿੱਲੀਉਂ ਮੁੜੀ ਤੇ ਉਨ੍ਹਾਂ ਆਪਣਾ ਰਸਤਾ ਬਦਲ ਲਿਆ । ਉਸ ਦੀ ਕਰੋਪੀ ਤੋਂ ਬਚ ਗਿਆ ਪਿੰਡ । ਨਾਲੇ ਹੁਣ ਉਥੋਂ ਫੌਜ ਨੇ ਕੀ ਲੈਣਾ ਸੀ, ਸੱਤਾਂ ਚੁੱਲ੍ਹਿਆਂ ਦੀ ਸੁਆਹ ? ਮੱਤੇ ਦੀ ਸਰਾਂ ਦਾ ਖੋਜ ਖੁਰਾ ਮਿਟ ਚੁੱਕਾ ਸੀ । ਸਿੰਧੂ ਜੱਟ ਸਨ ਪਿੰਡ ਦੇ ਵਸਨੀਕ । ਜੱਟ ਦਾ ਕੀ ਏ ਜੇ ਮਕਾਨ ਲੁਟਿਆ ਗਿਆ ਤੇ ਖੂਹ ਤੇ ਕੁੜ੍ਹ ਛੱਤ ਲਈ । ਗਰੀਬਾਂ ਨੇ ਕੱਖਾਂ ਕਾਨਿਆਂ ਦੀ ਛੰਨ ਪਾਈ, ਸਿਰ ਤੇ ਲੁਕੋਣਾ ਈ ਹੋਇਆ । ਸ਼ਾਹੂਕਾਰਾਂ ਦਾ ਤੇ ਸਭ ਕੁਝ ਲੁੱਟਿਆ ਗਿਆ ਸੀ । ਝੁੱਗਾ ਚੌੜ ਹੋ ਚੁੱਕਾ ਸੀ । ਜਾਨ ਦੇ ਲਾਲੇ ਪੈ ਗਏ ਸਨ ਪਰ ਜਾਣ ਕਿੱਥੇ ? ਓਥੇ ਈ ਆ ਕੇ ਚੌਂਕੜਾ ਮਾਰਿਆ ਤੇ ਆਸਣ ਲਾ ਲਿਆ

। ਉਨ੍ਹਾਂ ਵੀ ਛੰਨਾਂ ਪਾ ਲਈਆਂ । ਫਿਰ ਹੱਟੀ ਪਾਈ । ਮਾੜੀ ਮੋਟੀ ਦੁਕਾਨ ਚਲ ਪਈ । ਵਡਿਆਂ-ਵਡੇਰਿਆਂ ਦਾ ਦਬਿਆ ਦਬਾਇਆ ਪੁੱਟ ਲਿਆ । ਵੱਡਿਆਂ ਘਰਾਂ ਦੀਆਂ ਤੇ ਘਰੋੜੀਆਂ ਨਹੀਂ ਮਾਣ । ਮੱਤੇ ਦੀ ਸਰਾਂ ਫੇਰ ਵੱਸ ਗਈ । ਹਰੀਕੇ ਸਿੱਧੂ ਜੱਟਾਂ ਦੀ ਜਾਤ ਸੀ ਜਾਂ ਅੱਲ ਪੱਕ ਚੁੱਕੀ ਸੀ । ਅੱਧੇ ਪਿੰਡ ਦੀਆਂ ਦੋ ਪੱਤੀਆਂ ਦਾ ਨਾਂ ਹਰੀਕੇ ਹੋ ਗਿਆ । ਅੱਧੇ ਨੂੰ ਮੱਤੇ ਦੀ ਸਰਾਂ ਆਖਦੇ ਰਹੇ ।

ਇਹ ਸਰਾਂ ਕਿਸੇ ਨਾਂਗੇ ਸਾਧੂ ਦੀ ਵਸਾਈ ਹੋਈ ਨਹੀਂ ਸੀ ਸਗੋਂ ਕਈ ਨਗੀਨਿਆਂ ਦੀ ਮੰਡੀ ਸੀ । ਹੀਰੇ ਮੋਤੀ ਸ਼ਾਹੂਕਾਰਾਂ ਦੀਆਂ ਤਿਜੌਰੀਆਂ ਵਿਚ ਭਰੇ ਪਏ ਸਨ । ਏਸੇ ਲਈ ਤੈਮੂਰ ਦੀਆਂ ਫੌਜਾਂ ਨੇ ਲੁੱਟ ਕੀਤੀ ਸੀ । ਨਹੀਂ ਤੇ ਉਨ੍ਹਾਂ ਨੇ ਪਿੰਡ ਲੁੱਟ ਕੇ ਕਿਹੜਾ ਨਾਂ ਬਣਾ ਲੈਣਾ ਸੀ ।

ਪਿੰਡ ਫਿਰ ਵੱਸ ਗਿਆ । ਓਹੀ ਰੌਣਕ । ਫਿਰ ਸ਼ਾਹਾਂ ਦੇ ਘਰਾਂ ਦੀਆਂ ਭੜੋਲੀਆਂ ਭਰ ਗਈਆਂ ਸੋਨੇ, ਚਾਂਦੀ, ਹੀਰੇ, ਜਵਾਹਰਾਤਾਂ ਨਾਲ । ਇਉਂ ਜਾਪਦਾ ਸੀ ਕਿ ਪਿੰਡ ਲੁੱਟਿਆ ਈ ਕਦੇ ਨਹੀਂ ਗਿਆ । ਗਹਿਮਾ ਗਹਿਮੀ ਵਧੀ, ਲੋਕਾਂ ਦੇ ਮੂੰਹ ਤੇ ਫੇਰ ਮੱਤੇ ਦੀ ਸਰਾਂ ਦਾ ਨਾਂ ਚੜ੍ਹ ਗਿਆ ।

ਦੂਜੀ ਵਾਰ ਫਿਰ ਸ਼ਾਮਤ ਆਈ, ਉਹ ਸੀ ਬਾਬਰ । ਚੰਗੀ ਧੂੜ ਪੁੱਟੀ ਪਿੰਡ ਦੀ ਬਾਬਰ ਦੇ ਘੋੜਿਆਂ ਨੇ । ਜਰਵਾਣਿਆਂ ਨੇ ਜੀ ਭਰ ਕੇ ਲੁੱਟਿਆ । ਮਾਲ ਤੇ ਲੁੱਟ ਕੇ ਲੈ ਗਏ । ਪਰ ਸ਼ਾਹੂਕਾਰ ਲੁਕ ਗਏ । ਮਾਲ ਕੁਝ ਜ਼ਮੀਨ ਦੇ ਢਿੱਡ ਵਿਚ ਚਲਾ ਗਿਆ ਤੇ ਕੁਝ ਬਾਬਰ ਦੀ ਫੌਜ ਨੇ ਅੱਗੇ ਪਿੱਛੇ ਕਰ ਲਿਆ । ਲੁੱਟ ਉਸੇ ਤਰ੍ਹਾਂ ਹੋਈ ਜਿਦਾਂ ਤੈਮੂਰ ਨੇ ਕੀਤੀ ਸੀ । ਬੰਦੇ ਕਤਲ ਘੱਟ ਹੋਏ । ਬਾਬਰ ਨੂੰ ਕਾਹਲ ਸੀ, । ਉਸ ਦਿੱਲੀ ਵਲ ਮੂੰਹ ਚੁਕਿਆ ਹੋਇਆ ਸੀ । ਅੱਧਾ ਪਿ[illegible] ਗਿਆ ਤੇ ਅੱਧਾ ਬਾਕੀ ਬਚ ਰਿਹਾ ।

ਮੱਤੇ ਦੀ ਸਰਾਂ ਫਿਰ ਵੱਸ ਗਈ ਲੁੱਟਣ ਵਾਲੇ ਨਾ ਆਏ । ਇਹ ਸ[illegible] ਜੰਗਲ ਦੀ ਬਾਹੀ ਨਾਲ ਮਿਲਦੀ ਸੀ । ਸ਼ਾਹਰਾਹ ਦੇ ਸੀਨੇ ਤੇ ਹੋਣ ਕਰਕੇ ਇਹਦੀ ਸ਼ਾਮਤ ਆ ਜਾਂਦੀ । ਛਾਂਗਿਆ ਰੁਖ ਤੇ ਉਜੜਿਆ ਪਿੰਡ ਛੇਤੀ ਪੁੰਗਰਦੇ ਹਨ । ਲੁਟਿਆ ਪਿੰਡ ਛੇਤੀ ਵੱਸਦਾ ਏ । ਮੱਤੇ ਦੀ ਸਰਾਂ ਦਾ ਨਾਂ ਲੋਕ ਅੱਜ ਵੀ ਲੈਂਦੇ ਹਨ ਪਰ ਉਨ੍ਹਾਂ ਜ਼ਾਲਮਾਂ ਦਾ ਨਾਂ ਲੋਕ ਭੁੱਲ ਚੁੱਕੇ ਹਨ । ਦਿੱਲੀ ਨੂੰ ਜਾਣ ਵਾਲੇ ਕਾਫਲੇ ਤੇ ਦਿੱਲੀਉਂ ਆਉਣ ਵਾਲੇ ਕਾਫਲੇ ਇਸ ਪਾਸਿਉਂ ਦੀ ਲੰਘਦੇ ਸਨ । ਮੱਤੇ ਦੀ ਸਰਾਂ ਦੇ ਜੱਦੀ ਸ਼ਾਹ ਸਨ ਸਸਤਾ ਸੌਦਾ ਖਰੀਦਦੇ ਭਾਅ ਤੋੜ ਕੇ ਤੇ ਫੇਰ ਹੌਲੀ-ਹੌਲੀ ਵੇਚਦੇ । ਸੁਲੇਮਾਨ ਪਹਾੜ ਨੂੰ ਪਾਰ ਕਰਕੇ ਆਇਆ ਵਪਾਰੀ ਸਿੰਧ ਸਾਗਰ ਤੇ ਮੁਲਤਾਨ ਦੀਆਂ ਮੰਡੀਆਂ ਵੇਖਦਾ । ਮੱਤੇ ਦੀ ਸਰਾਂ ਦੀ ਲੁੱਟ ਕੋਈ ਅਲੋਕਾਰ ਨਹੀਂ

ਸੀ । ਇਸ ਇਲਾਕੇ ਦੇ ਲੋਕਾਂ ਦਾ ਜੱਦੀ ਕੰਮ ਘੋੜੇ ਪਾਲਣ ਦਾ ਸੀ । ਇਸ ਲਈ ਘੋੜਿਆਂ ਦੇ ਵਪਾਰੀ ਵੀ ਵਣਜ ਕਰਦੇ । ਜੱਟ ਖੇਤੀ ਵਿਚ ਧਨਾਢ ਸਨ ਤੇ ਹੁਣ ਕਦੀ ਯੁੱਧ ਆਣ ਸਿਰ ਤੇ ਗੱਜਦਾ ਤੇ ਮੈਦਾਨ ਵਿਚ ਸੂਰਮਿਆਂ ਵਾਂਗ ਨਿਤਰਦੇ । ਇਥੋਂ ਦੇ ਗੱਭਰੂ ਸਿਰਲੱਥ ਸਨ, ਦਲੇਰ ਸਨ, ਜੋਸ਼ੀਲੇ ਸਨ । ਗੱਠੇ ਜੁੱਸੇ ਵੇਖ ਕੇ ਇਕ ਵਾਰ ਭੈਅ ਖਾ ਜਾਂਦਾ ਲੁਟੇਰਾ । ਕੀ ਇਨ੍ਹਾਂ ਨੇ ਤੈਮੂਰ ਲੰਗ ਦੀ ਧੌੜੀ ਨਹੀਂ ਲਾਹੀ ਹੋਣੀ ? ਕੀ ਬਾਬਰ ਸੱਖਣਾ ਈ ਤੁਰ ਗਿਆ ਹੋਵੇਗਾ ? ਸਾਵੇਂ ਸਿਰ ਦਿੱਤੇ ਹੋਣਗੇ ਤੇ ਸਾਵੇਂ ਸਿਰ ਲਾਹੇ ਹੋਣਗੇ । ਭਾਜੀ ਪਾਉਣ ਨੂੰ ਪੰਜਾਬੀ ਚੰਗਾ ਏ । ਪੰਜਾਬੀ ਨਿਉਂਦਰਾ ਪਾਉਣਾ ਜਾਣਦਾ ਏ ।

□

## ੮

## ਨਾਨਕ ਆਇਆ ਨਾਨਕ ਗਿਆ

ਇਕ ਵਾਰ ਗੁਰੂ ਨਾਨਕ ਨੇ ਆਖਿਆ ਸੀ—

''ਪੁਰਖਾ ਜੀ ਤੁਸੀਂ ਖਡੂਰ ਜਾਇਕੇ ਰਹੋ
ਮਾਈ ਵਿਰਾਈ ਦੇ ਘਰ ਸਾਡੇ ਬੈਠਣ ਦੀ ਮੰਜੀ ਹੈ
ਉਸ ਪਰ ਜਾਇਕਰ ਤੁਮ ਬੈਠੋ । ਮੇਰਾ ਸਿੰਘਾਸਨ ਵਹੀ ਹੈ
ਤੁਸੀਂ ਉਥੇ ਜਾਇ ਕਰ ਬੈਠੋ । ਅਸੀਂ ਤੁਹਾਡੇ ਪਾਸ ਆਵਾਂਗੇ ।''

ਇਹ ਗੱਲ ਸੁਭਾਉਕੀ ਆਖੀ ਸੀ ਗੁਰੂ ਨੇ ਆਖਰ ਇਹ ਸੱਚੀ ਹੋ ਗਈ । ਗੁਰੂ ਦੇ ਸ਼ਬਦ ਹਮੇਸ਼ਾ ਸੱਚੇ ਹੁੰਦੇ ਨੇ । ਰੱਬ ਦੇ ਬੰਦਿਆਂ ਦੇ ਬੋਲ ਸੁੱਚੇ ਸੋਨੇ ਨਾਲ ਤੋਲਣ ਵਾਲੇ ਹੋਇਆ ਕਰਦੇ ਨੇ ।

ਭਾਈ ਫੇਰੂਮਲ ਦੇ ਨਾਨਕੇ ਵੀ ਮੱਤੇ ਦੀ ਸਰਾਂ ਵਿਚ ਸਨ । ਦਾਦਕਿਆਂ ਦਾ ਪਿੰਡ ਮੰਗੋਵਾਲ ਸੀ । ਇਹ ਗੁਜਰਾਤ ਦੇ ਇਕ ਪਿੰਡ ਦਾ ਨਾਂ ਏ । ਕੁੰਜਾਹ ਤੋਂ ਪੰਜਾਹ ਮੀਲ ਦੱਖਣ ਵੱਲ ਤੇ ਗੁਜਰਾਤ ਤੋਂ ੨੨ ਮੀਲ ਦੀ ਵਿੱਥ ਸੀ । ਮੰਗੋਵਾਲ ਵਿਚ ਤਰੇਹਣ ਖਤਰੀਆਂ ਦੀ ਵਸੋਂ ਸੀ । ਉਥੋਂ ਦੇ ਲੋਕ ਬੁਲੰਦ ਹੌਸਲੇ ਵਾਲੇ ਸਨ । ਉਹਨਾਂ ਨੇ ਸਿਕੰਦਰੇ-ਆਜ਼ਮ ਦੀਆਂ ਅੱਖੀਆਂ ਵੇਖੀਆਂ ਹੋਈਆਂ ਸਨ । ਸੂਰਮਿਆਂ ਵਿਚ ਇਹਨਾਂ ਦਾ ਨਾਂ ਗਿਣਿਆਂ ਜਾਂਦਾ ਸੀ । ਪੰਜਾਬ ਦੇ ਵਪਾਰ ਵਿਚ ਹਰ ਚੀਜ਼ ਦਾ ਭਾ ਆਪ ਕੱਢਦੇ ਸਨ । ਭਾਅ ਉਥੋਂ ਦਾ ਈ ਮੰਨਿਆ ਜਾਂਦਾ ਸੀ ਸਿਰਕੱਢ ਮੰਡੀਆਂ ਵਿਚ । ਪੜ੍ਹੇ ਲਿਖੇ ਟੱਬਰ ਸਨ । ਇਸ ਲਈ ਹਾਕਮ ਦੀ

ਕਚਹਿਰੀ 'ਚ ਦੀਵਾਨੀ ਦਾ ਕੰਮ ਕਰਦੇ ਸਨ। ਆਪਣੇ ਕਸਬ ਵਿਚ ਬਹੁਤ ਮਾਹਿਰ ਸਨ। ਮੌਜ ਉਡਾਉਣੀ ਚੰਮ ਦੀਆਂ ਚਲਾਉਣੀਆਂ। ਮਰਦਾਂ ਵਿਚ ਬਹਿੰਦੇ ਤੇ ਮਰਦਾਂ ਵਾਲੀਆਂ ਗੱਲਾਂ ਸੁਣਦੇ। ਜੋਸ਼ ਤੇ ਆਪੇ ਈ ਜੁੱਸੇ ਵਿਚ ਆਉਣਾ ਹੋਇਆ।

ਮੰਗੋਵਾਲ 'ਚ ਈਂ ਭਾਈ ਫੇਰੂ ਦੇ ਪਿਤਾ ਜਿਹਨਾਂ ਨੂੰ ਲੋਕ ਬਾਬਾ ਗੇਹਨੂ ਮੱਲ ਆਖ ਕੇ ਸੱਦਦੇ ਸਨ ਤੇ ਦਾਦਾ ਸੂਰਜ ਮੱਲ ਵੀ ਉਥੋਂ ਦਾ ਈ ਵਸਨੀਕ ਸੀ। ਗੇਹਨੂੰ ਮੱਲ ਵਪਾਰ ਦੇ ਸਿਲਸਿਲੇ ਵਿਚ ਦੂਰ ਦੁਰਾਡੇ ਜਾਂਦੇ ਰਹਿੰਦੇ ਸਨ। ਕਦੀ ਮੁਲਤਾਨ, ਕਦੀ ਲਾਹੌਰ ਤੇ ਕਦੀ ਦਿੱਲੀ। ਮੱਤੇ ਦੀ ਸਰਾਂ ਆਉਣ ਜਾਣ ਨਾਲ ਵਾਕਫੀਅਤ ਵਧੀ, ਪਿਆਰ ਬਣਿਆ ਤੇ ਰਿਸ਼ਤਾ ਉਥੋਂ ਈ ਮਿਲ ਗਿਆ। ਸਿਹਰੇ ਬੰਨ੍ਹ ਕੇ ਉਥੇ ਢੁੱਕੇ। ਜੋੜੀ ਫਬਦੀ ਸੀ ਰੱਬ ਨੇ ਚਾਰ ਪੁੱਤ ਦਿੱਤੇ। ਚਾਰੇ ਈ ਸ਼ੀਹਾਂ ਵਰਗੇ ਜੁਆਨ ਸਨ। ਇਕ ਦਾ ਨਾਂ ਭਾਈ ਗਜਾਨੀ ਤੇ ਦੂਜੇ ਨੂੰ ਗੁਰਾ ਮੱਲ ਆਖਦੇ ਸਨ। ਤੀਜੇ ਦਾ ਨਾਂ ਧਰਿਆ ਫੇਰੂ ਮੱਲ ਚੌਥੇ ਨੂੰ ਅਰਥੀ ਮੱਲ ਦਾਂ ਨਾਂ ਲੈ ਕੇ ਪੁਕਾਰਿਆ ਜਾਂਦਾ ਸੀ। ਦੁਕਾਨ ਦਾ ਕਿੱਲਾ ਹੁੰਦਾ ਸੀ। ਹਰ ਵੱਡੇ ਛੋਟੇ ਨਾਲ ਵਾਹ ਪੈਂਦਾ। ਹਰ ਇਕ ਨੂੰ ਸੌਦਾ ਲੈਣ ਲਈ ਆਉਣਾ ਪੈਂਦਾ ਸੀ। ਇਸ ਲਈ ਵਾਕਫ਼ੀਅਤ ਦਾ ਦਾਇਰਾ ਬਹੁਤ ਵੱਡਾ ਹੋ ਗਿਆ ਸੀ। ਮਾੜੀ ਮੋਟੀ ਗਰਜ਼ ਵੀ ਪੂਰੀ ਕਰ ਦਿੰਦੇ ਸਨ। ਪਿੰਡ ਇਸ ਵਾਸਤੇ ਈ ਹਟਵਾਣੀਆਂ ਦੀ ਇੱਜ਼ਤ ਕਰਦਾ ਏ, ਰਾਤ ਬਰਾਤੇ ਲੋੜ ਜੁ ਪੂਰੀ ਕਰ ਦਿੰਦੇ ਸਨ। ਹਰ ਇਕ ਨੂੰ ਆਪਣੀ ਗੌਂ ਨੂੰ ਦੁਕਾਨ ਦਾ ਬੂਹਾ ਖੜਕਾਉਣਾ ਪੈਂਦਾ। ਦਿਨ ਰਾਤ ਦੇ ਨੌਕਰ ਸਾਰੇ ਪਿੰਡ ਵਾਲੇ। ਕਿਸੇ ਨੇ ਅੱਧੀ ਰਾਤ ਸੁਆਲ ਆਣ ਪਾਇਆ ਤਾਂ ਹਾਜ਼ਰ। ਜੇ ਕਿਸੇ ਨੂੰ ਸੌਦੇ ਦੀ ਲੋੜ ਪਈ ਤੇ ਹੱਟੀ ਖੋਲ੍ਹ ਕੇ ਉਹਦਾ ਬੁੱਤਾ ਸਾਰ ਦਿੱਤਾ। ਉਹਦੀ ਇੱਜ਼ਤ ਰਹਿ ਗਈ ਤੇ ਆਪ ਵੀ ਚਾਰ ਪੈਸੇ ਕਮਾ ਲਏ।

ਫੇਰੂ ਮੱਲ ਦੇ ਨਾਨਕੇ ਉਸ ਨੂੰ ਆਪਣੇ ਪਾਸ ਮੱਤੇ ਦੀ ਸਰਾਂ ਲੈ ਆਏ। ਦੁਕਾਨ ਪਾ ਦਿੱਤੀ। ਪਹਿਲੇ ਸਾਲ ਚੱਟੀ, ਦੂਜੇ ਸਾਲ ਵੱਟੀ ਤੇ ਤੀਜੇ ਸਾਲ ਖੱਟੀ। ਨਾਲੇ ਵਪਾਰ ਕੀਤਾ ਤੇ ਨਾਲੇ ਫਾਰਸੀ ਪੜ੍ਹੀ। ਹਿਸਾਬ ਕਿਤਾਬ 'ਚ ਤਾਕ ਹੋਇਆ ਭਾਈ ਫੇਰੂ। ਮੱਲ ਵੀਹ ਨੌਕਰੀਆਂ ਤੇ ਪੰਜ ਚਾਕਰੀਆਂ ਪਿੱਛੇ-ਪਿੱਛੇ ਭੌਣ। ਉਹੋ ਫਾਰਸੀ ਪੜ੍ਹਿਆ ਹੋਇਆ ਸੀ ਪਿੰਡ ਵਿਚ। ਵਿਰਲਾ ਵਿਰਲਾ ਬੰਦਾ ਕੋਈ ਇਹ ਜ਼ਬਾਨ ਪੜ੍ਹਦਾ ਸੀ ਉਦੋਂ। ਸਰਕਾਰ ਦੀ ਜ਼ਬਾਨ ਫ਼ਾਰਸੀ ਸੀ। ਫਿਰ ਉਹਦੀ ਪੁੱਛ-ਗਿੱਛ ਤਾਂ ਹੋਣੀ ਹੋਈ ਸਰਕਾਰੇ ਦਰਬਾਰੇ।

ਮਹਿਮਾ ਪ੍ਰਕਾਸ਼ ਦਾ ਕਥਨ ਏ ਕਿ ਪਹਿਲੀ ਉਦਾਸੀ 'ਚ ਗੁਰੂ ਨਾਨਕ ਦੇ ਚਰਨ ਪਰਸੇ ਸਨ ਮੱਤੇ ਦੀ ਸਰਾਂ ਦੇ ਖਤਰੀਆਂ ਨੇ, ਗੁਰੂ ਨਾਨਕ ਦੀ ਇਕ ਠਾਰ੍ਹ ਬਣ ਗਈ ਸੀ ਤੇ ਗੁਰੂ ਨਾਨਕ ਦਾ ਨਾਂ ਲੈਣ ਵਾਲਿਆਂ ਵਿਚ ਵਾਧਾ ਹੋ ਗਿਆ ਸੀ।

ਫੇਰੂ ਮੱਲ ਦੀ ਚਰਚਾ ਪਿੰਡ ਵਿਚ ਤੇ ਹੋਣੀ ਸੀ ਆਪਣੀ ਮੱਲ ਗੁਜ਼ਾਰ 'ਚ ਵੀ ਫੇਰੂ ਮੱਲ ਦੀ ਖੁਸ਼ਬੂ ਫੈਲੀ। ਜਵਾਨ ਜਹਾਨ ਫੇਰੂ ਮੱਲ ਲਈ ਕਈ ਰਿਸ਼ਤੇ ਉਠੇ। ਆਖਰਕਾਰ ਦੋਹਤੇ ਦਾ ਰਿਸ਼ਤਾ ਨਾਨਕਿਆਂ ਦੇ ਪਿੰਡ 'ਚ ਈ ਪੱਕਾ ਕਰ ਦਿੱਤਾ। ਘਰ ਵਾਲੀ ਦਾ ਨਾਂ ਸਭਰਾਈ ਸੀ ਤੇ ਸਹੁਰੇ ਘਰ ਵਿਚ ਰਾਮੋ ਕਰ ਕੇ ਪ੍ਰਸਿੱਧ ਸੀ। ਉਹ ਪੁੰਨ ਆਤਮਾ ਸੀਤਲ ਤੇ ਸੱਚ ਦੀ ਪੁਤਲੀ, ਪਵਿੱਤਰਤਾ ਦੀ ਮੂਰਤੀ, ਪਵਿੱਤਰ ਹੋ ਗਿਆ ਘਰ ਫੇਰੂਮੱਲ ਦਾ। ਵਪਾਰ ਵੀ ਖੂਬ ਚਮਕਿਆ ਤੇ ਸ਼ਾਹੂਕਾਰੀ ਨੇ ਵੀ ਚੰਗੀ ਠੱਠ ਬੱਧੀ। ਹੌਲੀ-ਹੌਲੀ ਭੜੋਲੀਆਂ ਭਰਨੀਆਂ ਸ਼ੁਰੂ ਹੋ ਗਈਆਂ ਮਾਇਆ ਨਾਲ। ਮਾਤਾ ਜਵਾਲਾ ਜੀ ਦੇ ਪੁਜਾਰੀ ਸਨ। ਹਰ ਸਾਲ ਸੰਗ ਲੈ ਕੇ ਲਾਟਾਂ ਵਾਲੀ ਦੇ ਦਰਬਾਰ ਜਾਇਆ ਕਰਦੇ।

ਕੁਦਰਤ ਦੇ ਰੰਗ ਹਨ, ਕਦੀ ਧੁੱਪ ਤੇ ਕਦੀ ਛਾਂ। ਬਨੇਰਿਆਂ ਤੇ ਕਦੀ ਰੌਸ਼ਨੀ ਤੇ ਕਦੀ ਹਨੇਰਾ। ਵਪਾਰ 'ਚ ਕਦੀ ਵਾਧਾ ਤੇ ਕਦੀ ਘਾਟਾ ਲੱਗਾ ਈ ਰਹਿੰਦਾ। ਪਰ ਕਈ ਵਾਰ ਬੰਦਾ ਜ਼ਰਾ ਜਿੰਨਾ ਬੁੜ੍ਹਕ ਪਏ ਤੇ ਫਿਰ ਮੂਧੇ ਮੂੰਹ ਡਿੱਗਣਾ ਅਚੰਭਾ ਨਹੀਂ। ਮਾਲ ਖਰੀਦਿਆ ਤੇ ਉਤੋਂ ਮੀਂਹ ਵਰ੍ਹ ਪਿਆ, ਮੰਦਾ ਲੱਗ ਗਿਆ, ਗਾਹਕ ਵੇਲੇ ਸਿਰ ਮਿਲਿਆ ਨਾ। ਘਰ 'ਚ ਪਏ ਮਾਲ ਦੇ ਈ ਭਾਅ ਘੱਟ ਗਏ। ਕੁਦਰਤ ਦੀ ਮਾਰ ਪਈ। ਜਦੋਂ ਵਾਹ ਲੱਗੀ ਹੋਵੇ ਤੇ ਫੇਰ ਡੱਕੇ ਡਾਹਿਆਂ ਹੜ੍ਹ ਨਹੀਂ ਰੁਕਦੇ। ਹੱਟੀ ਦਾ ਬੂਹਾ ਬੰਦ ਕੀਤਾ ਤਲਾਂਜਲੀ ਦਿੱਤੀ ਵਪਾਰ ਨੂੰ ਮੱਥਾ ਟੇਕ ਦਿੱਤਾ ਹੱਟੀ ਨੂੰ। ਹੱਥ ਸਿੱਧੇ ਸਨ, ਨੌਕਰੀ ਜਾ ਕੀਤੀ ਫਿਰੋਜ਼ਪੁਰ ਦੇ ਹਾਕਮ ਕੋਲ ਖਜ਼ਾਨਚੀ ਦੀ। ਖਜ਼ਾਨਚੀ ਉਨੀਂ ਵੀਹ ਕਾਰ ਮੁਖਤਿਆਰ ਹੁੰਦਾ ਏ। ਜੋ ਕਰੇ ਖ਼ਜ਼ਾਨਚੀ, ਓਹਦੀ ਸਿਆਹੀ ਸਫੈਦੀ ਮਨਜ਼ੂਰ ਹੁੰਦੀ ਏ।

ਤਖ਼ਤ ਮੱਲ ਦੀ ਜਾਗੀਰ ਸੱਠ ਸੱਤਰ ਪਿੰਡਾਂ ਦੀ ਸੀ। ਹਕੂਮਤ 'ਚ ਤਖਤ ਮੱਲ ਦੀ ਤੂਤੀ ਬੋਲਦੀ ਸੀ। ਫੇਰੂ ਮੱਲ ਸੁਚੱਜਾ ਖਜ਼ਾਨਚੀ ਸੀ ਹਰ ਬੰਦਾ ਉਹਦੀ ਉਪਮਾ ਕਰਦਾ। ਅੱਖ ਨੀਵੀਂ, ਰੱਖ ਸਾਈਂ ਦੀ। ਕੱਖ ਦਾ ਰਵਾਦਾਰ ਨਹੀਂ ਸੀ। ਸੁਭਾਉ ਮਿਲਾਪੜਾ, ਜਿਸ ਨੂੰ ਇਕ ਵਾਰੀ ਮਿਲ ਲਿਆ ਤੇ ਫਿਰ ਉਹ ਬੰਦਾ ਆਪਣਾ

ਈ ਹੋ ਗਿਆ । ਕੋਈ ਬੰਦਾ ਉਹਨਾਂ ਤੋਂ ਦੁਖੀ ਨਹੀਂ ਸੀ । ਸਾਰੇ ਪਿੰਡ ਵਾਲੇ ਖੁਸ਼ ਸਨ । ਜਿੰਨਾ ਕੁ ਹੋਣਾ ਅਗਲੇ ਦਾ ਬੁੱਤਾ ਸਾਰ ਦੇਣਾ, ਵਸੋਂ ਬਾਹਰੀ ਗੱਲ ਹੋਣੀ ਤਾਂ ਆਖਣਾ ਜਗੀਰਦਾਰ ਅੱਗੇ ਅਰਜ਼ ਕਰ, ਮੈਂ ਵੀ ਤੇਰਾ ਪੱਖ ਪੂਰਾਂਗਾ ।

ਤਖ਼ਤ ਮੱਲ ਵੀ ਖੱਤਰੀ ਸੀ, ਉਹਦੀ ਇਕੋ ਇਕ ਧੀ ਲਾਡਾਂ 'ਚ ਪਲੀ ਸੀ । ਜਿਹਨਾਂ ਨਾਂ ਸੀ ਵਿਰਾਈ। ਨਿਹਾਲੀ ਪੇਕਿਆਂ ਦਾ ਨਾਂ ਸੀ । ਸੱਤਾਂ ਭਰਾਵਾਂ 'ਚ ਇਕੋ ਭੈਣ । ਘਰ ਵਿਚ ਗੁਮਾਸ਼ਤਾ ਸੀ ਇਸ ਲਈ ਫੇਰੂ ਮੱਲ ਦੀ ਮੂੰਹ ਬੋਲੀ ਭੈਣ ਬਣ ਗਈ । ਭੈਣ ਭਰਾਵਾਂ ਵਾਂਗ ਮਿਲਣ ਲਗ ਪਏ । ਨਿਹਾਲੀ ਬਾਰੇ ਆਮ ਲੋਕਾਂ 'ਚ ਚਰਚਾ ਸੀ ਕਿ ਉਹ ਠਹਿਰੇ ਹੋਏ ਸੁਭਾਉ ਵਾਲੀ ਸੀ ਸ਼ਰਮ ਦੀ ਮੂਰਤੀ ਸੀ, ਸਦਾ ਖਿੜੇ ਮੱਥੇ ਰਹਿੰਦੀ, ਪਿਉ ਦੀ ਲਾਡਲੀ ਤੇ ਭਰਾਵਾਂ ਦੀ ਪਿਆਰੀ ।

ਵਿਰਾਈ ਕੋਈ ਓਪਰਾ ਨਾਂ ਨਹੀਂ ਨਿਹਾਲੀ ਦਾ ਦੂਜਾ ਨਾਂ ਏ । ਉਹਦਾ ਵਿਆਹ ਖਹਿਰਿਆ ਦੇ ਖਡੂਰ ਚੌਧਰੀ ਨਾਲ ੧੫੦੪ ਨੂੰ ਹੋ ਗਿਆ ।

ਹੁਣ ਸਾਕਾਦਾਰੀ ਖਡੂਰ ਨਾਲ ਵੀ ਬਣ ਗਈ । ਕਦੀ-ਕਦੀ ਭੈਣ ਨੂੰ ਮਿਲਣ ਲਈ ਫੇਰੂ ਮੱਲ ਵੀ ਜਾਇਆ ਕਰਦਾ ।

ਭਰਾਵਾਂ ਨੇ ਤੇ ਜਾਣਾ ਈ ਹੋਇਆ । ਪਰ ਫੇਰੂ ਮੱਲ ਨੇ ਤਿਉਹਾਰ ਵੰਡ ਲਏ ਸਨ । ਲੋਹੜੀ, ਕਰਵੇ ਚੌਥ ਦਾ ਵਰਤ ਫੇਰੂਮੱਲ ਈ ਲੈ ਕੇ ਜਾਇਆ ਕਰਦਾ ਸੀ । ਭੈਣ ਦੇ ਸਹੁਰੇ ਤੇ ਭਣਵਈਆ ਸਾਰੇ ਇੱਜ਼ਤ ਕਰਦੇ ਸਨ । ਪਿੰਡ ਪਸੰਦ ਆ ਗਿਆ । ਜੀਅ ਨਾ ਕਰੇ ਜਾਣ ਨੂੰ । ਭੈਣ ਦੇ ਘਰ ਭਰਾ ਕਿੱਦਾਂ ਠਹਿਰੇ ? ਕਿੱਦਾਂ ਚੰਗਾ ਲੱਗਦਾ ?

ਗੁਰੂ ਨਾਨਕ ਦੇਵ ਫਿਰਦੇ ਫਿਰਾਉਂਦੇ, ਖਡੂਰ ਸਾਹਿਬ ਪੁੱਜ ਗਏ । ਧਰਮਸਾਲਾ ਕੋਈ ਨਹੀਂ ਸੀ, ਠਾਕਰ ਦੁਆਰੇ ਵਾਲੇ ਕਿਸੇ ਮੁਸਾਫਰ ਨੂੰ ਝੱਲਦੇ ਨਹੀਂ । ਮਸਜਿਦ ਵਾਲੇ ਹਿੰਦੂਆਂ ਨੂੰ ਕਿੱਦਾਂ ਕਬੂਲਣ । ਗੁਰੂ ਨਾਨਕ ਚੌਧਰੀ ਮਹਿਮੇ ਦੇ ਘਰ ਠਹਿਰੇ । ਅੱਗੇ ਆਮ ਰਿਵਾਜ਼ ਹੁੰਦਾ ਸੀ ਕਿ ਖੱਤਰੀਆਂ ਦੇ ਘਰ ਈ ਮੁਸਾਫਰ ਠਹਿਰਿਆ ਕਰਦੇ ਸਨ ।

ਗੁਰੂ ਨਾਨਕ ਕੁਝ ਦਿਨ ਠਹਿਰੇ ਤੇ ਯਕਦਮ ਤਿਆਰ ਹੋ ਗਏ । ਲੋਕਾਂ ਬਥੇਰਾ ਰੋਕਿਆ ਪਰ ਰੁਕੇ ਨਾ। ਆਖਰ ਮਾਈ ਵਿਰਾਈ ਨੇ ਅਰਜ਼ ਕੀਤੀ, ਇਕ ਦਿਨ ਹੋਰ ਮੈਂ ਅੱਜ ਬੜੀ ਰੀਝ ਨਾਲ ਖੀਰ ਬਣਾਈ ਤੇ ਮਾਲ੍ਹ-ਪੂੜੇ ਤਲੇ ਹਨ, ਖਾ ਕੇ ਜਾਣਾ । ਪਰ ਬਾਬੇ ਨਾਨਕ ਨੇ ਸਿਰ ਫੇਰ ਦਿੱਤਾ ।

ਵਿਰਾਈ ਫਿਰ ਉਦਾਸ ਹੋ ਗਈ ।

—ਉਦਾਸ ਨਾ ਹੋ, ਇਕ ਦਿਨ ਕੀ ਬਹੁਤ ਦਿਨ ਤੁਹਾਡੇ ਘਰ ਰਹਾਂਗੇ, ਇਸੇ ਮੰਜੀ ਤੇ ਟਿਕਾਂਗੇ ।

ਇਹ ਆਖ ਬਾਬਾ ਨਾਨਕ ਆਪਣੇ ਰਾਹ ਪਿਆ ।



## ੯

## ਭੁੱਲ ਚੁੱਕ ਲੈਣੀ ਦੇਣੀ

ਗੱਲ ਵਹੀ ਖਾਤੇ ਦੀ ਏ, ਭੁੱਲ ਚੁੱਕ ਲੈਣੀ ਦੇਣੀ ਹੁੰਦੀ ਏ । ਹਿਸਾਬ ਆਖਰ ਹਿਸਾਬ ਏ । ਆਦਮੀ ਭੁੱਲ ਵੀ ਸਕਦਾ ਏ । ਬੰਦਾ ਤੇ ਉਹ ਡਰੇ ਜਿਸ ਰਕਮ ਖਾਣੀ ਏ, ਚੋਰੀ ਕਰਨੀ ਏ, ਹਿਸਾਬ 'ਚ ਗਲਤੀ ਨਿਕਲ ਸਕਦੀ ਏ, ਖੱਤਰੀਆਂ ਦਾ ਪੁੱਤ ਹਾਂ । ਇਕ ਦਮੜੀ ਦਾ ਭੁਲੇਖਾ ਤੇ ਸਾਰੀ ਰਾਤ ਮਗਜ਼ ਪੱਚੀ ਕਰਨੀ ਪਏ ਕੋਈ ਹਰਜ ਨਹੀਂ । ਤੇਲ ਭਾਵੇਂ ਰੁਪਈਏ ਦਾ ਬਲ ਜਾਏ ਪਰ ਇਕ ਦਮੜੀ ਦਾ ਫਰਕ ਨਿਕਲਣਾ ਚਾਹੀਦਾ ਏ ।

ਖ਼ਜ਼ਾਨਚੀ ਤੇ ਕਸਬ ਹਿਸਾਬ ਕਿਤਾਬ । ਰੁਪਈਆ ਲੈਣ ਦੇਣ, ਫ਼ਰਕ ਪੈ ਜਾਏ ਤਾਂ ਬੰਦਾ ਬੇਈਮਾਨ, ਭਾਵੇਂ ਬੰਦਾ ਇਕ ਕੌਡੀ ਦਾ ਰਵਾਦਾਰ ਨਾ ਹੋਵੇ । ਪਰ ਬਦਨਾਮੀ ਦਾ ਕਲੰਕ ਮੱਥੇ ਜ਼ਰੂਰ ਲੱਗੂ । ਇਹ ਕਲੰਕ ਧੋਣਾ ਮੁਸ਼ਕਲ ਹੋ ਜਾਂਦਾ ਏ । ਹਿਸਾਬ ਕਿਤਾਬ ਨਾਲ ਈ ਇਹ ਬਲਾ ਗਲੋਂ ਲੱਥ ਸਕਦੀ ਏ ।

ਫੇਰੂ ਮੱਲ ਦੇ ਮੱਥੇ ਬਦੋ ਬਦੀ ਬਦਨਾਮੀ ਦਾ ਕਲੰਕ ਲੱਗ ਗਿਆ । ਪ੍ਰੇਸ਼ਾਨ ਫੇਰੂ ਮੱਲ ਕੋਈ ਰਾਹ ਨਾ ਲੱਭੇ, ਕੋਈ ਹੱਲ ਨਾ ਦਿੱਸੇ । ਕਰੇ ਤੇ ਕੀ ਕਰੇ । ਔਕੜ ਬਣ ਗਈ, ਛੁਟਕਾਰਾ ਕਿੱਦਾਂ ਹੋਵੇ ?

ਫੇਰੂ ਮੱਲ ਭਾਵੇਂ ਸੱਚਾ ਸੀ, ਪਰ ਲੋਕ ਲਾਜ ਮਾਰਦੀ ਸੀ । ਜ਼ਿੰਦਗੀ ਦੂਭਰ ਹੁੰਦੀ ਜਾ ਰਹੀ ਸੀ । ਕੁਝ ਵੀ ਚੰਗਾ ਨਹੀਂ ਸੀ ਲਗਦਾ ।

ਲਹਿਣਾ ਉਸ ਵੇਲੇ ਬਾਲ ਸੀ । ਪਿਉ ਦੀ ਪੱਗ ਨੂੰ ਦਾਗ ਲੱਗ ਰਿਹਾ ਸੀ । ਸਾਰੀ ਕੁਲ ਕਲੰਕਤ ਹੋ ਰਹੀ ਸੀ । ਆਖਿਰਕਾਰ ਮਾਤਾ ਵਿਰਾਈ ਦੇ ਕੋਲ ਗਏ ਤੇ ਸਾਰਾ ਮਾਜਰਾ ਸੁਣਾਇਆ ।

ਲਹਿਣਾ ਆਖਣ ਲੱਗਾ—ਮੇਰਾ ਪਿਤਾ ਇਕ ਪਾਈ ਦਾ ਰਵਾਦਾਰ ਨਹੀਂ, ਐਵੇਂ ਬਦਨਾਮੀ ਉਹਦੇ ਮੱਥੇ ਮੜ੍ਹੀ ਗਈ ਏ ।

—ਤੂੰ ਪਿਤਾ ਨੂੰ ਆਖ ਇਕ ਵਾਰ ਹਿਸਾਬ ਦੀ ਪੜਤਾਲ ਕਰ ਲੈਣ ।

—ਪਰ ਉਹ ਮੰਨਦੇ ਈ ਨਹੀਂ । ਉਹਨਾਂ ਇਕੋ ਨੰਨਾ 'ਫੜ ਲਿਆ ਏ ਕਿ ਮੈਂ ਠੀਕ ਹਾਂ ।

—ਇਕ ਵਾਰੀ ਬੇਨਤੀ ਕਰਕੇ ਹੱਥ ਜੋੜ ਕੇ ਤੇ ਵੇਖੋ । ਆਖਣ ਲੱਗੀ ਵਿਰਾਈ । ਜੇ ਫੇਰ ਵੀ ਨਾ ਮੰਨਣਗੇ ਤੇ ਮੈਂ ਆਪ ਆਖੁਾਂਗੀ ।

ਰਾਤੀਂ ਪਿਉ ਪ੍ਰੇਸ਼ਾਨ ਸੀ । ਮਾਤਾ ਦੀਵੇ ਵਿਚ ਤੇਲ ਪਾਉਂਦੀ ਥੱਕ ਗਈ । ਲਹਿਣਾ ਆਖਣ ਲੱਗਾ ਹਿਸਾਬ ਕਿਤਾਬ ਦਾ ਕੰਮ ਏ ਵਹੀ ਵਿਚ ਰੋਕੜ ਮੇਲਣ ਲੱਗਿਆਂ ਕਦੀ ਗਲਤੀ ਲੱਗ ਸਕਦੀ ਏ ।

—ਕਾਕਾ ਮੇਰਾ ਹਿਸਾਬ ਕਦੀਂ ਗ਼ਲਤ ਨਹੀਂ ਹੋ ਸਕਦਾ ।

—ਪਿਤਾ ਜੀ, ਇਹਦਾ ਕੋਈ ਹੱਲ ਤੇ ਹੈ ਨਾ ? ਤੁਸੀਂ ਹਿਸਾਬ ਕਰੋ ਸ਼ਾਇਦ ਗਲਤੀ ਮਿਲ ਜਾਏ ।

ਵਿਰਾਈ ਨੇ ਵੀ ਆਪਣੇ ਵਲੋਂ ਆਖਿਆ ਤੇ ਮੰਨ ਗਏ ਫੇਰੂ ਮੱਲ ।

ਕਚਹਿਰੀ ਗਏ । ਚਾਰ ਮੁਨਸ਼ੀ ਮੁਸੱਦੀ ਇੱਕਠੇ ਕੀਤੇ ਤੇ ਆਖਣ ਲੱਗੇ—ਮੈਂ ਐਵੇਂ ਬਦਨਾਮ ਹੋ ਗਿਆ ਹਾਂ, ਆਓ ਮੇਰਾ ਹਿਸਾਬ ਵੇਖੋ । ਸਾਰਾ ਦਿਨ ਮੱਥਾ ਮਾਰਿਆ, ਸਿਰ ਦੀਆਂ ਠੀਕਰੀਆਂ ਭੱਜ ਗਈਆਂ ਪਰ ਹਿਸਾਬ ਕੋਈ ਰਾਹ ਈ ਨਾ ਦੇਵੇ । ਜਦ ਥੱਕ ਟੁੱਟ ਗਏ, ਹੌਸਲਾ ਹਾਰ ਕੇ ਉੱਠਣ ਲੱਗੇ ਤੇ ਝੱਟ ਈ ਇਕ ਰਕਮ ਨਜ਼ਰੀਂ ਪਈ । ਰਕਮ ਦੋ ਵਾਰੀ ਜਮ੍ਹਾਂ ਹੋ ਗਈ ਸੀ । ਘਾਟਾ ਪੂਰਾ ਹੋ ਗਿਆ, ਨਫਾ ਈ ਨਫਾ ਨਜ਼ਰ ਆਏ ।

ਆਖਰਕਾਰ ਫੈਸਲਾ ਚੌਧਰੀ ਤਖ਼ਤ ਮੱਲ ਨੇ ਮੰਨ ਲਿਆ । ਰੋਕੜ ਪਾਈ-ਪਾਈ ਗਿਣ ਲਈ ਤੇ ਚਾਬੀਆਂ ਫੇਰੂ ਮੱਲ ਦੇ ਅੱਗੇ ਰੱਖ ਦਿੱਤੀਆਂ ਤੇ ਕੰਮ ਜਾਰੀ ਰੱਖਣ ਦੀ ਅਰਜ਼ ਕੀਤੀ ।

—ਹਜ਼ੂਰ ਰੱਬ ਨੇ ਮੇਰੀ ਇੱਜ਼ਤ ਰੱਖ ਲਈ ਏ, ਮੈਂ ਹੁਣ ਇਸ ਕੰਮ ਦੇ ਲਾਇਕ ਨਹੀਂ ਰਿਹਾ, ਮੈਂ ਨਹੀਂ ਕਰ ਸਕਾਂਗਾ, ਤੁਸੀਂ ਹੋਰ ਇੰਤਜ਼ਾਮ ਕਰ ਲਓ ।

ਚੌਧਰੀ ਨੇ ਬਥੇਰਾ ਆਖਿਆ—ਮੈਂ ਤੇ ਕੁਝ ਨਹੀਂ ਨਾ ਆਖਿਆ । ਤੁਸੀਂ ਮੇਰਾ ਕੰਮ ਨਾ ਛੱਡੋ । ਮੇਰੀ ਮੰਨੋ, ਮੇਰੇ ਕੰਮ ਦੀ ਸੰਭਾਲ ਕਰੋ ।

—ਨਾ..........ਨਾ........ਮੈਥੋਂ ਇਹ ਜ਼ਿੰਮੇਵਾਰੀ ਨਹੀਂ ਸੰਭਾਲ ਹੋਣੀ—ਅੱਛਾ ਰਾਮ-ਰਾਮ ।

ਨੌਕਰੀ ਨੂੰ ਲੱਤ ਮਾਰ ਕੇ ਹਰੀਕੇ ਪੱਤਨ ਜਾ ਬੈਠੇ ਤੇ ਉਥੇ ਈ ਆਪਣਾ ਧੰਦਾ ਕਰਦੇ ਰਹੇ। ਆਖਰ ਸੰਘਰ ਆ ਕੇ ਆਪਣਾ ਜੱਦੀ ਪੇਸ਼ਾ ਇਖਤਿਆਰ ਕਰ ਲਿਆ। ਦੁਕਾਨ ਪਾ ਲਈ।

ਪੱਤ ਬਚੀ ਗੰਗਾ ਨਹਾਤੇ, ਕੁੰਭ ਦਾ ਇਸ਼ਨਾਨ ਕੀਤਾ।



## ੧੦

## ਜੰਮਿਆ ਪੁੱਤ ਲਹਿਣਾ

ਸਰਾਂ ਮੱਤੇ ਦੀ ਪਿਤਾ ਫੇਰੂ ਮੱਲ ਮਾਤਾ ਰਾਮੋ ਦੀ ਕੁੱਖ ਤੋਂ ਮਾਰਚ ਇਕੀ ੧੫੦੪ ਨੂੰ ਲਹਿਣੇ ਦਾ ਜਨਮ ਹੋਇਆ।

ਚਾਰ ਘੜੀ ਰੈਨ ਰਹੀ, ਜਨਮ ਭਯੋ ਜਾਨ।

ਬਾਲਕ ਦਾ ਜਨਮ ਹੋਇਆ, ਫੇਰੂ ਮੱਲ ਦਾ ਵਿਹੜਾ ਖੁਸ਼ੀਆਂ ਨਾਲ ਭਰ ਗਿਆ। ਗੁੜ ਦੀ ਪਰਾਤ ਭਰ ਕੇ ਰੱਖੀ ਵਿਹੜੇ ਵਿਚ। ਘਰ-ਘਰ ਗੁੜ ਵੰਡਿਆ ਤੇ ਵਧਾਈਆਂ ਲਈਆਂ। ਮੁਬਾਰਕਾਂ ਨਾਲ ਝੋਲੀਆਂ ਭਰੀਆਂ। ਖੇੜਾ ਖੁਸ਼ੀ ਦਾ ਖਿੜਿਆ। ਦਿਲ ਬਾਗ-ਬਾਗ ਹੋ ਗਿਆ।

ਵਿਰਾਈ ਨੇ ਜਦੋਂ ਸੁਣਿਆ, ਘਰੋਂ ਈ ਨੱਚਦੀ ਆਈ। ਚਾਰ ਪਰਾਤਾਂ ਲੱਡੂਆਂ ਦੀਆਂ ਲਿਆਈ। ਘਰੋਂ ਈ ਲੱਡੂ ਵੰਡਦੀ ਆਪਣੇ ਭਰਾ ਦੇ ਘਰ ਪਹੁੰਚੀ। ਏਨਾ ਚਾਉ ਚੜ੍ਹਿਆ ਕਿ ਭੁੰਜੇ ਪੈਰ ਈ ਨਾ ਲੱਗਣ ਵਿਰਾਈ ਦੇ। ਮੁੰਡੇ ਤੋਂ ਸਿਰਵਾਰਨੇ ਕਰਦੀ ਨਾ ਥੱਕੇ।

ਖੂਬ ਗਿੱਦਾ ਮਚਿਆ, ਮੰਦਰ ਦੇ ਪੁਜਾਰੀ ਦੀ ਝੋਲੀ ਭਰ ਦਿੱਤੀ ਲੱਡੂਆਂ ਨਾਲ।

ਫੇਰੂ ਮੱਲ ਨੇ ਵੀ ਜੀਅ ਖੋਲ੍ਹ ਕੇ ਦਾਨ ਕੀਤਾ।

ਰਾਮੋ ਰਾਮ ਜਪੈ ਨਿਤ ਮਨ ਮੈ

ਪਿਤਾ ਦੇ ਭਾਗਾਂ ਵਿਚ ਸੀ ਜਾਂ ਮਾਤਾ ਦਾ ਪ੍ਰਤਾਪ ਸੀ ਇਕ ਮਹਾਨ ਹਸਤੀ ਨੇ ਜਨਮ ਲਿਆ। ਭਾਵੇਂ ਕੋਈ ਨਹੀਂ ਸੀ ਜਾਣਦਾ ਪਰ ਚਿਹਨ ਚੱਕਰ ਈ ਦਸ ਦਿੰਦੇ ਹਨ। ਭੱਟ ਕਲਸਹਾਰ ਨੇ ਗੁਰ ਮਹਿਮਾ ਗਾਈ ਏ:

ਕਹੁ ਕੀਰਤਿ ਕਲਸਹਾਰ, ਸਪਤ ਦੀਪ ਮਝਾਰ,
ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੧ ॥



## ੧੧

# ਪੜ੍ਹੇ ਫ਼ਾਰਸੀ ਵੇਚੇ ਤੇਲ

ਪਲੇਠੀ ਦਾ ਪੁੱਤ ਸੀ ਬੜੇ ਚਾਅ ਮਲ੍ਹਾਰ ਸਨ ਮਾਪਿਆਂ ਨੂੰ । ਪਾਲਣਾ ਸ਼ੁਰੂ ਹੋਈ । ਬਾਲ ਅਵਸਥਾ 'ਚ ਰਿੜ੍ਹਨਾ ਸਿੱਖ ਲਿਆ । ਮੌਲਵੀ ਨੇ ਬਿਸਮਿੱਲਾ ਕੀਤੀ ਤੇ ਫੱਟੀ ਤੇ ਪੂਰਨੇ ਪਾ ਕੇ ਦਿੱਤੇ । ਫਾਰਸੀ ਦਾ ਪਹਿਲਾ ਸਬਕ ਮਿਲਿਆ । ਹੌਲੀ-ਹੌਲੀ ਤੋਤਲੀ ਜ਼ਬਾਨ ਦੇ ਵਲ ਨਿਕਲੇ । 'ਪੜ੍ਹੇ ਫਾਰਸੀ ਤੇ ਵੇਚੇ ਤੇਲ' ਇਹ ਕਹਾਵਤ ਪੰਜਾਬ 'ਚ ਆਮ ਪ੍ਰਚੱਲਤ ਸੀ । ਹਕੂਮਤ ਦੀ ਜ਼ਬਾਨ ਫਾਰਸੀ ਸੀ । ਹਿੰਦੂਆਂ ਦੇ ਓਹਨਾਂ ਬੰਦਿਆਂ ਨੂੰ ਨੌਕਰੀ ਨਹੀਂ ਸੀ ਲੱਭਦੀ ਜਿਹੜੇ ਤਲਵਾਰ ਦੇ ਪਾਰਖੂ ਸਨ । ਜਿਸ ਫਾਰਸੀ ਪੜ੍ਹਨੀ ਏ ਉਸ ਤਲਵਾਰ ਥੋੜ੍ਹੀ ਚੁਕਣੀ ਏ, ਉਹ ਤੇ ਨੌਕਰੀ ਕਰੂ । ਜਿਸ ਫਾਰਸੀ ਪੜ੍ਹ ਲਈ ਉਸ ਗ਼ੁਲਾਮੀ ਦਾ ਤਵੀਤ ਗਲ ਵਿਚ ਪਾ ਲਿਆ । ਹਕੂਮਤ ਡਰਦੀ ਸੀ ਤੇ ਸਿਰਫ ਉਨ੍ਹਾਂ ਬੰਦਿਆਂ ਕੋਲੋਂ ਜਿਹੜੇ ਤਲਵਾਰ ਵਾਹੁਣੀ ਜਾਣਦੇ ਸਨ । ਕਲ੍ਹ ਨੂੰ ਨੱਬ ਨਾ ਕਰੇ, ਜੁਟ ਬਣ ਜਾਣ ਤੇ ਹਕੂਮਤ ਦੇ ਖ਼ਿਲਾਫ ਬਗ਼ਾਵਤ ਈ ਨਾ ਕਰ ਦੇਣ। ਆਮ ਤੌਰ ਤੇ ਰਾਜਪੂਤਾਂ ਤੇ ਦੂਜੀਆਂ ਲੜਾਕੂ ਕੌਮਾਂ ਦੇ ਗੱਭਰੂਆਂ ਨੂੰ ਨੌਕਰੀ ਨਾ ਮਿਲਦੀ । ਭਾਵੇਂ ਫਾਰਸੀ ਦੇ ਕਿੰਨੇ ਵੀ ਮਾਹਿਰ ਕਿਉਂ ਨਾ ਹੋਣ । ਖ਼ਤਰੀ ਸਾਊ ਤੇ ਠੰਢੇ ਸੁਭਾਉ ਵਾਲੇ ਸਨ । ਹਿਸਾਬ ਕਿਤਾਬ ਦੇ ਪੱਕੇ ਸਨ ਇਸ ਲਈ ਨੌਕਰ ਹੋ ਜਾਂਦੇ । ਭਾਈ ਫੇਰੂ ਆਪ ਚੰਗੇ ਫ਼ਾਰਸੀ ਦੇ ਵਿਦਵਾਨ ਸਨ, ਪੁੱਤ ਵੀ ਡੰਡੀ ਪੈ ਗਿਆ । ਚਹੁੰ ਸਾਲਾਂ ਵਿਚ ਫਾਰਸੀ ਬੋਲਣ ਲੱਗ ਪਿਆ ਮੁੰਡਾ । ਮੌਲਵੀ ਬੜਾ ਖੁਸ਼ ਸੀ। ਨੇਕ ਮੁੰਡੇ ਨੇਕ ਹੀ ਰਹਿੰਦੇ ਹਨ । ਮੁੰਡੇ ਖ਼ਤਰੀਆਂ ਦੇ ਈ ਪੜ੍ਹਦੇ, ਬਾਕੀ ਗੁੱਲੀ ਡੰਡਾ ਖੇਡ ਕੇ ਘਰ ਵਾਪਸ ਆ ਜਾਂਦੇ । ਫੌਜ ਵਿਚ ਭਰਤੀ ਮੁਸਲਮਾਨ ਮੁੰਡਿਆਂ ਦੀ ਹੁੰਦੀ । ਮੁਨਸ਼ੀ ਮੁਸੱਦੀ ਖਤਰੀਆਂ ਦੇ ਮੁੰਡੇ ਈ ਬਣਦੇ ।

ਫ਼ਾਰਸੀ ਦਾ ਆਮ ਰਿਵਾਜ ਸੀ । ਫ਼ਾਰਸੀ ਓਪਰੀ ਜ਼ਬਾਨ ਸੀ ਇਸ ਲਈ ਕਈ ਵਿਚੋਂ ਈ ਛੱਡ ਕੇ ਨੱਸ ਜਾਂਦੇ । ਲਹਿਣਾ ਗੁਲਿਸਤਾਂ-ਬੋਸਤਾਂ ਦੀ ਸੰਥਾ ਲੈਣ ਲੱਗ ਪਿਆ ਸੀ । ਅਨਵਰ ਸਹੇਲੀ ਤੇ ਸ਼ਾਹ-ਨਾਮਾ ਫਿਰਦੌਸੀ ਓਸ ਘਰ ਆ ਕੇ ਪਿਤਾ ਜੀ ਤੋਂ ਪੜ੍ਹਨੀ ਸ਼ੁਰੂ ਕਰ ਦਿੱਤੀ ।

ਸਾਲ ਪੱਕਾ ਲੰਘ ਗਿਆ ਤਾਂ ਵੱਡਾ ਮੌਲਵੀ ਇਮਤਿਹਾਨ ਲੈਣ ਲਈ ਆਇਆ । ਮੁਸਲਮਾਨ ਮੁੰਡਿਆਂ ਨੂੰ ਅਜੇ ਪਹਿਲੀ ਹਕਾਇਤ ਨਹੀਂ ਸੀ ਆਉਂਦੀ । ਲਹਿਣੇ ਦੀ ਜਦੋਂ ਵਾਰੀ ਆਈ ਉਸ ਨੇ ਗੁਲਿਸਤਾਂ ਫਰਨ-ਫਰਨ ਪੜ੍ਹਕੇ ਸੁਣਾ

ਦਿੱਤੀ ਤੇ ਅਰਥ ਕਰਕੇ ਵੀ ਸੁਣਾਏ । ਮੌਲਵੀ ਦੇ ਹੱਥ ਵਿਚ ਸ਼ਾਹਨਾਮਾ ਫੜਿਆ ਹੋਇਆ ਸੀ ।

ਲਹਿਣਾ ਆਖਣ ਲੱਗਾ—ਮੌਲਵੀ ਸਾਹਿਬ ਮੈਂ ਵੀ ਸ਼ਾਹਨਾਮਾ ਪੜ੍ਹਿਆ ਕਰਦਾ ਹਾਂ । ਮੇਰੇ ਪਿਤਾ ਜੀ ਸ਼ਾਹਨਾਮੇ ਦੇ ਬੜੇ ਸ਼ੌਕੀਨ ਹਨ ।

—ਸ਼ਾਹਨਾਮਾ ਮੁਸ਼ਕਲ ਏ ਬੱਚਾ । ਜਿਹੜਾ ਸ਼ਾਹਨਾਮਾ ਪੜ੍ਹ ਗਿਆ ਨੌਕਰੀ ਉਹਦੇ ਬੂਹੇ ਤੇ ਆਣ ਖੜ੍ਹੀ ਹੋਈ ।

—ਹਜ਼ੂਰ ਜੇ ਇਜਾਜ਼ਤ ਦੇਣ ਤਾਂ ਮੈਂ ਸ਼ਾਹਨਾਮਾ ਪੜ੍ਹ ਕੇ ਸੁਣਾਵਾਂ ?

—ਲੈ ਭਈ ਤੂੰ ਵੀ ਰੀਝ ਲਾਹ ਲੈ ਸ਼ਾਹਨਾਮਾ ਆਮ ਲੋਕ ਈ ਪੜ੍ਹਦੇ ਹਨ ।

ਤੋਤੇ ਦੀ ਮੁਹਾਰਨੀ ਵਾਂਗ ਲਹਿਣਾ ਸ਼ਾਹਨਾਮਾ ਪੜ੍ਹ ਰਿਹਾ ਸੀ ਤੇ ਮੌਲਵੀ ਮੂੰਹ ਵਿਚ ਉਂਗਲਾਂ ਪਾ ਰਿਹਾ ਸੀ ।

—ਸ਼ਾਬਾਸ਼ ਮੇਰੇ ਹੋਣਹਾਰ ਸ਼ਾਗਿਰਦ ਤੂੰ ਉਸਤਾਦ ਦਾ ਨਾਂ ਜ਼ਰੂਰ ਰੌਸ਼ਨ ਕਰੇਂਗਾ !

ਘਰ ਨੂੰ ਜਾ ਰਿਹਾ ਮੌਲਵੀ ਆਖ ਰਿਹਾ ਸੀ—

—ਸਾਲੇ ਕਾਫ਼ਰਾਂ ਦੇ ਮੁੰਡੇ ਪੜ੍ਹਦੇ ਹਨ, ਸਾਡੇ ਤੇ ਨਾਲਾਇਕ ਜਾਹਿਲ ਈ ਰਹਿ ਜਾਂਦੇ ਹਨ । ਇਹਨਾਂ ਨੂੰ ਸ਼ਰਾਰਤਾਂ ਤੋਂ ਬਿਨਾਂ ਹੋਰ ਕੁਝ ਆਉਂਦਾ ਈ ਨਹੀਂ । ਜਿਹਨਾਂ ਪੜ੍ਹਨਾ ਏ ਉਹਨਾਂ ਈ ਨੌਕਰੀਆਂ ਤੇ ਬਹਿਣਾ ਏ । ਇਸਲਾਮ ਤੇ ਹਿੰਦੂ ਮੱਤ ਦਾ ਦੂਰ ਦਾ ਵਾਸਤਾ ਨਹੀਂ ਪਰ ਹਿੰਦੂਆਂ ਦੇ ਪੁੱਤ ਈ ਇਸਲਾਮ ਨੂੰ ਛਿੱਬੀਆਂ ਦਿੰਦੇ ਹਨ । ਜੇ ਇਸਲਾਮ ਕਬੂਲ ਕਰ ਲੈਣ ਤੇ ਇਸਲਾਮ ਨੂੰ ਦਿਨਾਂ ਵਿਚ ਚਾਰ ਚੰਦ ਲੱਗ ਜਾਣ । ਕਾਫਰਾਂ ਦੇ ਦਿਮਾਗ ਖ਼ੂਬ ਰੌਸ਼ਨ ਹਨ । ਇਹ ਲਹਿਣਾ ਬਹੁਤ ਵੱਡਾ ਆਲਮ ਬਣੇਗਾ । ਇਹ ਦੇ ਅੰਦਰ ਰੱਬੀ ਤਾਕਤ ਏ, ਨੂਰ ਏ, ਇਹ ਸਾਧਾਰਨ ਮੁੰਡਾ ਨਹੀਂ । ਇਹ ਜ਼ਰੂਰ ਮਜ਼ਬ ਵਿਚ ਕੋਈ ਨਵਾਂ ਰਾਹ ਲਭੇਗਾ । ਇਸ ਨੂੰ ਇਸਲਾਮ ਦੀ ਜਿੰਨੀ ਪੁੱਠ ਦਿੱਤੀ ਜਾਵੇ ਉਨੀ ਥੋੜ੍ਹੀ ਏ । ਸਾਨੂੰ ਜ਼ਿਆਦਾ ਤੋਂ ਜ਼ਿਆਦਾ ਹਿੰਦੂ ਮੁੰਡਿਆਂ ਨੂੰ ਤਾਲੀਮ ਦੇਣੀ ਚਾਹੀਦੀ ਏ । ਪੜ੍ਹੇ ਲਿਖੇ ਮੁੰਡੇ ਈ ਇਸਲਾਮ ਵਿਚ ਆਉਣਗੇ । ਮੌਲਵੀ ਸੋਚਦਾ ਵਿਚਾਰਦਾ ਆਪਣੇ ਘਰ ਵੱਲ ਜਾ ਰਿਹਾ ਸੀ ।

ਲਹਿਣਾ ਅਜੇ ਵੀ ਪੜ੍ਹ ਰਿਹਾ ਸੀ ਜਦ ਮੁੰਡੇ ਸਕੂਲ ਨੂੰ ਸਲਾਮ ਕਰ ਚੁਕੇ ਸਨ । ਮੌਲਵੀ ਤੇ ਲਹਿਣਾ ਇਕ ਜਾਨ ਹੁੰਦੇ ਜਾ ਰਹੇ ਸਨ ।

ਗੜਵੀ, ਮਟਕਾ ਤੇ ਜਲ ਇਕ ਜਗ੍ਹਾ ਤੇ ਰਖ ਕੇ ਰਾਹੀ ਮੁਸਾਫਰਾਂ ਨੂੰ ਜਲ ਛਕਾਉਂਦਾ ਲਹਿਣਾ ਤੇ ਵਿਹਲੇ ਵੇਲੇ ਦੁਕਾਨ ਤੇ ਤੱਕੜੀ ਵੀ ਤੋਲਦਾ । ਨਾ ਘੱਟ ਤੋਲਦਾ ਤੇ ਨਾ ਵੱਧ ਆਖਣਾ । ਜੋ ਮੂੰਹੋਂ ਆਖਿਆ ਉਹੋ ਲੈਣਾ । ਇਕ ਮੋਲ ਤੇ ਇਕ ਤੋਲ । ਸੌਦਾ ਲਹਿਣੇ ਦੀ ਹੱਟੀ ਤੋਂ ਲੈਣਾ ਏ । ਇਹ ਆਵਾਜ਼ ਸੀ ਸਾਰੇ ਪਿੰਡ ਦੀ । ਦਿਨਾਂ ਵਿਚ ਦੁਕਾਨ ਦੀ ਚਰਚਾ ਵਧੀ । ਵਪਾਰ ਨੂੰ ਚਾਰ ਚੰਨ ਲੱਗੇ । ਸੁੱਚਾ ਵਿਉਪਾਰ ਵਟਕ ਜ਼ਿਆਦਾ । ਜਿੰਨਾ ਧੰਨ ਵਧਿਆ ਮਨ ਨੀਵਾਂ ਹੋਇਆ, ਨਿਮਰਤਾ ਆਈ । ਸਾਧੂ ਸੁਭਾ ਸਾਈਂ ਫਕੀਰ ਜਾਂ ਕਿਸੇ ਸਾਧ ਨੇ ਜੋ ਸਦਾ ਦਿੱਤੀ ਤੇ ਉਹ ਦਰਵਾਜ਼ਿਉਂ ਖਾਲੀ ਨਾ ਗਿਆ । ਨਾ ਮੁਸਲਮਾਨ ਵੇਖਿਆ ਤੇ ਨਾ ਹਿੰਦੂ ।

ਦਾਨ ਪੁੰਨ ਸੰਤ ਕੀ ਸੇਵਾ,
ਕਰੈ ਅਧਿਕ, ਪਾਵੇ ਜਸ ਮੇਵਾ ।



## ੧੨

## ਪਚਾਧੇ

ਮਾਤਾ ਵਿਰਾਈ ਨਾਲ ਲਹਿਣੇ ਦਾ ਬੜਾ ਪਿਆਰ ਸੀ । ਸਾਕ ਭੂਆ ਭਤੀਜੇ ਦਾ ਸੀ । ਹੁਣ ਤੇ ਦੂਹਰਾ ਸਾਕ ਬਣ ਚੁੱਕਾ ਸੀ । ਲਹਿਣਾ ਉਸ ਤਰ੍ਹਾਂ ਈ ਪਿਆਰਾ ਤੇ ਹਸਮੁੱਖ ਸੀ । ਕਦੀ ਕਿਸੇ ਨੂੰ ਜੁਆਬ ਨਾ ਦੇਣਾ, ਭੁੱਲ ਕੇ ਵੀ ਕਦੇ ਕਿਸੇ ਦੇ ਅਗੋਂ ਨਾ ਬੋਲਣਾ । ਲਹਿਣਾ ਬਹੁਤਾ ਮਾਤਾ ਜੀ ਦੇ ਘਰ ਈ ਰਹਿੰਦਾ । ਖਾਂਦਾ ਪੀਂਦਾ ਤੇ ਖੇਡਦਾ । ਮਾਤਾ ਵਿਰਾਈ ਦੇ ਘਰ ਨਾਲ ਉਸ ਨੂੰ ਬਹੁਤ ਮੋਹ ਹੋ ਗਿਆ ਸੀ । ਜਵਾਨ ਜਹਾਨ ਹੋ ਗਿਆ । ਕੱਦ-ਕਾਠ ਵੀ ਨਿਕਲ ਆਇਆ ਸੀ । ਕਦੀ ਖਡੂਰ ਤੇ ਕਦੀ ਸੰਘਰ ਚਲੇ ਜਾਂਦਾ । ਵਾਟਾਂ ਸਾਂਝੀਆਂ ਸਨ । ਬੰਨੇ ਨਾਲ ਬੰਨਾ ਲੱਗਦਾ ਸੀ । ਲਹਿਣਾ ਮੂੰਹ-ਚਿੱਤ ਲੱਗਦਾ ਸੀ । ਉਦਾਂ ਵੀ ਭੂਆ ਨਾਲ ਪਿਆਰ ਸੀ । ਮਾਤਾ ਜੀ ਨੇ ਵਿਚ ਪੈ ਕੇ ਗੱਲ ਛੇੜੀ ਮੁੰਡੇ ਦੇ ਵਿਆਹ ਦੀ, ਨਾ ਭਰਾ ਕੋਲੋਂ ਪੁਛਿਆ ਨਾ ਭਰਜਾਈ ਨਾਲ ਈ ਸਲਾਹ ਕੀਤੀ । ਉਦੋਂ ਈ ਪਤਾ ਲੱਗਾ ਜਦੋਂ ਦਰਵਾਜ਼ੇ ਕੋਲ ਸ਼ਗਨ ਲੈ ਕੇ ਆ ਗਈ।

—ਭਰਜਾਈ ਤੇਲ ਚੋਅ, ਮੈਂ ਮੁੰਡੇ ਦਾ ਸ਼ਗਨ ਲਿਆਈ ਹਾਂ ।

—ਧੰਨ ਭਾਗ ਮੇਰੇ ਘਰ ਵਿਚ ਬਰਕਤਾਂ ਆ ਗਈਆਂ ਨੇ—ਭਰਜਾਈ ਆਖਣ ਲੱਗੀ ।

ਸ਼ਾਹੂਕਾਰ ਦੇਵੀ ਚੰਦ ਮਰਵਾਹਾ ਖਤਰੀ ਦੀ ਪੋਤਰੀ ਵਾਹ-ਵਾ ਹਾਣ ਪ੍ਰਵਾਣ ਫਬਦਾ ਸੀ, ਰਿਸ਼ਤਾ ਪੱਕਾ ਕਰ ਦਿੱਤਾ ਏ । ਵਧਾਈ ਵਜੋਂ ਗੁੜ ਦੀ ਪਰਾਤ ਭਰ ਕੇ ਸਿਰ ਤੇ ਚੁੱਕ ਕੇ ਲਿਆਈ ਹਾਂ । ਮੁੰਡਾ ਮੰਗਿਆ ਏ, ਤੁਸੀਂ ਜੰਵੇਂ ਆ ਜਾਣਾ । ਜੰਞ ਬੰਨ੍ਹ ਕੇ ਲੈ ਆਇਓ ।

ਰਾਤੀ ਫੇਰੂ ਮੱਲ ਘਰ ਆਇਆ ਗੱਲ ਦੱਸੀ ਅਰਧਾਂਗਣੀ ਨੇ । ਸ਼ੁਕਰ ਮਨਾਇਆ ਤੇ ਸੁਨੇਹਾ ਭੇਜਿਆ, ਜਦੋਂ ਤੁਸੀਂ ਸੱਦੋਗੇ ਅਸੀਂ ਮੇਲ ਬਣ ਕੇ ਆ ਜਾਵਾਂਗੇ । ਲਹਿਣਾ ਤੁਹਾਡਾ ਪੁੱਤ ਏ, ਤੁਸੀਂ ਜਿਦਾਂ ਮਰਜ਼ੀ ਕਰੋ। ਅਸੀਂ ਹੱਥ ਬੰਨ੍ਹੀ ਗ਼ੁਲਾਮ ਹਾਂ ।

ਖੀਵੀ ਮਿੱਠੇ ਸੁਭਾਅ ਤੇ ਸੰਤੋਖ ਦੀ ਮੂਰਤੀ ਸੀ । ਜੋੜੀ ਚੰਗੀ ਫਬੀ । ਵਿਆਹ ਹੋ ਗਿਆ । ਅਜੇ ਸੁੱਖ ਨਾਲ ਡੋਲੀ ਘਰ ਆਈ ਈ ਸੀ ਕਿ ਇਕ ਬਲਾ ਸਿਰ ਤੇ ਆਣ ਗੱਜੀ । ਇਹ ਸ਼ਾਦੀ ੧੫੨੧ ਵਿਚ ਹੋਈ ਤੇ ਏਧਰ ਬਾਬਰ ਨੇ ਹੱਲੇ ਸ਼ੁਰੂ ਕਰ ਦਿੱਤੇ । ਬਾਬਰ ਦੇ ਘੋੜੇ ਦਗੜ-ਦਗੜ ਕਰਦੇ ਪੰਜਾਬ 'ਚ ਆਣ ਵੜੇ ਤੇ ਉਹਨਾਂ ਪੰਜਾਬ ਦੀ ਧੂੜ ਪੁੱਟ ਦਿੱਤੀ । ਜ਼ਿੰਦਗੀ ਉਥਲ-ਪੁਥਲ ਹੋ ਗਈ । ਉਹਦੇ ਰਾਹ 'ਚ ਮੱਤੇ ਦੀ ਸਰਾਂ ਪੈਂਦੀ ਸੀ । ਸਾਰੀ ਦੀ ਸਾਰੀ ਉਜਾੜ ਦਿੱਤੀ । ਵਪਾਰ ਵੀ ਉਜੜ ਗਿਆ ਤੇ ਘਰ ਵੀ । ਭਾਈ ਫੇਰੂ ਮੱਲ ਦਾ ਮਨ ਉਚਾਟ ਹੋ ਗਿਆ । ਰੋਟੀ ਦੇ ਲਾਲੇ ਪੈ ਗਏ । ਸਭ ਕੁਝ ਉੱਜੜ-ਪੁੱਜੜ ਗਿਆ । ਫਿਰ ਮਾਈ ਵਿਰਾਈ ਨੂੰ ਭਰਾ ਦਾ ਦਰਦ ਆਇਆ । ਜਿਹਦੇ ਭਰਾ ਭਰਜਾਈ ਦੁਖੀ ਹੋਣ, ਨਨਾਣ ਨੂੰ ਕੱਦ ਨੀਂਦਾਂ ਪੈਂਦੀ ਏ । ਉਸ ਉਹਦੇ ਕੁੜਮਾਂ ਨੂੰ ਸੱਦਿਆ ਤੇ ਸਾਰਾ ਹਾਲ ਦੱਸਿਆ । ਬਾਂਹ ਫੜਨ ਦੀ ਨੌਬਤ ਆਈ ਤਾਂ ਕੁੜਮਾਂ ਆਖਿਆ—ਘਰ ਜਵਾਈ ਰੱਖਣਾ ਤੇ ਕੁਪੱਤ ਦਾ ਮੁੱਢ ਬੰਨ੍ਹਣ ਵਾਲੀ ਗੱਲ ਏ । ਮਦਦ ਕੀਤੀ ਜਾ ਸਕਦੀ ਏ । ਅਸੀਂ ਤੁਹਾਡੇ ਤੋਂ ਨਾਬਰ ਨਹੀਂ ।

ਗੱਲ ਇਥੇ ਆਣ ਕੇ ਮੁੱਕੀ ਕਿ ਸੰਘਰ ਈ ਹੱਟੀ ਪਾ ਦਿੱਤੀ ਜਾਏ । ਪਰ ਫਿਰ ਵਿਚਾਰ ਕੀਤੀ ਕੁੜਮਾਂ ਨਾਲ ਫੁਲਾਂ ਦੀ ਵਾਸ਼ਨਾ ਵਰਗਾ ਰਿਸ਼ਤਾ ਹੁੰਦਾ ਏ । ਕੁੜਮ ਕੋਲ ਨਹੀਂ ਰੱਖਣੇ । ਘਰ ਤੋਂ ਜ਼ਰਾ ਪਰੇ ਹੀ ਰਹਿਣ ਤਾਂ ਹੀ ਰਿਸ਼ਤੇਦਾਰੀ ਕਾਇਮ ਰਹੇਗੀ ।

ਧੀ ਜ਼ਰਾ ਕੁ ਤੰਗ-ਫੰਗ ਹੋਈ ਜੁੱਤੀ ਪਾਈ ਤੇ ਝੱਟ ਪੇਕਿਆਂ ਦੇ ਵਿਹੜੇ । ਸਾਕ ਦੂਰ ਹੀ ਹੋਣ ਤੇ ਚੰਗੇ ਲੱਗਦੇ ਹਨ । ਢੋਲ ਦੂਰ ਈ ਵੱਜਣ ਤੇ ਚੰਗੇ ਲੱਗਦੇ ਹਨ । ਹੱਟੀ ਹਰੀਕੇ ਪੱਤਨ ਪਾਉਣ ਦੀ ਸਲਾਹ ਪੱਕੀ ਹੋਈ । ਪੂਰਨਾ ਵੀ ਇਸੇ ਗੱਲ ਤੇ ਪਿਆ ।

ਪਚਾਧੇ ਲੁੱਟ-ਪੁੱਟ ਕੇ ਰਾਹੇ ਪੈ ਗਏ ਸਨ । ਦਿੱਲੀ ਵਿਚ ਵੀ ਪਚਾਧਿਆਂ ਨੇ ਖ਼ੂਬ ਲੁੱਟ-ਮਾਰ ਕੀਤੀ। ਬਾਬਰ ਆਪਣਾ ਰਾਜ ਬਣਾਉਣ ਵਿਚ ਲੱਗਾ ਹੋਇਆ ਸੀ ਤੇ ਪਚਾਧੇ ਖ਼ਲਕਤ ਨੂੰ ਦੋਹੀਂ ਹੱਥੀਂ ਲੁੱਟ ਰਹੇ ਸਨ । ਹਾਹਾਕਾਰ ਮਚੀ ਹੋਈ ਸੀ । ਇਬਰਾਹੀਮ ਲੋਧੀ ਦੇ ਨਾਲ ਰਣ ਪਿਆ । ਬਾਬਰ ਜਿੱਤ ਗਿਆ । ਦਿੱਲੀ ਮੁਗ਼ਲਾਂ ਦੇ ਅਧਿਕਾਰ 'ਚ ਚਲੀ ਗਈ । ਹੁਣ ਪਚਾਧੇ ਸ਼ੇਰ ਹੋ ਗਏ ਸਨ । ਹਵੇਲੀਆਂ ਬਾਜ਼ਾਰ ਇਸ ਤਰ੍ਹਾਂ ਲੁੱਟੇ ਕਿ ਉਹਨਾਂ 'ਚ ਉੱਲੂ ਬੋਲਣੇ ਲੱਗ ਪਏ । ਪੰਜਾਬ 'ਚ ਕੋਈ ਹਕੂਮਤ ਨਹੀਂ ਸੀ । ਜਿਹਦੀ ਲਾਠੀ ਉਹਦੀ ਭੈਂਸ । ਖਾਕਸ਼ਾਹ ਹੋ ਚੁੱਕਾ ਸੀ ਪੰਜਾਬ । ਕਿਤੇ-ਕਿਤੇ ਟਾਵਾਂ-ਟਾਵਾਂ ਦੀਵਾ ਜਗਦਾ । ਲੋਕ ਸਹਿਮ ਗਏ ਸਨ । ਬਾਬਰ ਅਜੇ ਦਿੱਲੀ ਨੂੰ ਈ ਸੰਭਾਲ ਰਿਹਾ ਸੀ । ਉਸ ਨੂੰ ਹਿੰਦੁਸਤਾਨ ਦੀ ਧਰਤੀ ਪਸੰਦ ਆ ਗਈ । ਉਸ ਆਪਣਾ ਪੱਕਾ ਇਰਾਦਾ ਕਰ ਲਿਆ । ਹੁਣ ਉਹ ਆਪਣਾ ਘਰ ਹਿੰਦੁਸਤਾਨ ਨੂੰ ਬਣਾ ਕੇ ਰਹੇਗਾ ।

ਇਸ ਗੱਲ ਨੇ ਉਸ ਦੇ ਪੈਰ ਪੱਕੇ ਕਰ ਦਿੱਤੇ । ਬਾਬਰ ਪੱਕੀ ਪੈਰੀਂ ਇਥੇ ਬੈਠ ਗਿਆ । ਸਾਰੀ ਫ਼ੌਜ ਦੇ ਅਹਿਲਕਾਰਾਂ ਨੂੰ ਹੁਕਮ ਦੇ ਦਿੱਤਾ ਘਰ ਸੰਭਾਲੋ ਤੇ ਆਪਣੇ ਟਿਕਾਣੇ ਪੱਕੇ ਬਣਾ ਲਓ । ਖ਼ੁਦਾ ਨੇ ਸਾਨੂੰ ਬਾਦਸ਼ਾਹੀ ਬਖ਼ਸ਼ ਦਿੱਤੀ ਏ । ਟੱਬਰ ਟੋਰ ਮੰਗਵਾ ਲਓ । ਨਹੀਂ ਤੇ ਹਿੰਦੁਸਤਾਨੀ ਬੀਬੀਆਂ ਨਾਲ ਨਿਕਾਹ ਕਰ ਕੇ ਇਥੇ ਹੀ ਗ੍ਰਹਿਸਥੀ ਬਣ ਜਾਓ । ਲੋਧੀ ਤੇ ਬਾਬਰ ਦੇ ਅਹਿਲਕਾਰ ਸਾਕਾਦਾਰੀ ਦੀ ਰੱਸੀ ਵਿਚ ਬੱਝ ਗਏ । ਹਰ ਇਕ ਫ਼ੌਜੀ ਦਾ ਦੂਹਰਾ ਘਰ ਸੀ । ਇਕ ਹਿੰਦੁਸਤਾਨ ਵਿਚ ਤੇ ਦੂਜਾ ਖੁਰਾਸਾਨ ਵਿਚ । ਖੁਰਾਸਾਨੀਆਂ ਨੂੰ ਹਿੰਦੁਸਤਾਨੀ ਬੀਵੀਆਂ ਬਹੁਤ ਪਸੰਦ ਸਨ । ਉਹਨਾਂ ਪਿਛੇ ਦਾ ਚੇਤਾ ਈ ਭੁਲਾ ਦਿੱਤਾ ।

ਬਾਬਰ ਨੇ ਪਹਿਲਾਂ ਆਪਣੇ ਬੰਦਿਆਂ ਦੀ ਭੁੱਖ ਕੱਢੀ ਤੇ ਫਿਰ ਅਹੁਦੇ ਦਿੱਤੇ ।

ਐਮਨਾਬਾਦ ਵਿਚ ਇਕ ਵਾਰ ਗੁਰੂ ਨਾਨਕ ਨੇ ਬਾਬਰ ਦੀਆਂ ਅੱਖਾਂ ਵੇਖੀਆਂ ਸਨ ਤੇ ਉਥੇ ਈ ਆਪਣੇ ਨੈਣਾਂ ਦੇ ਦਰਸ਼ਨ ਵੀ ਕਰਵਾ ਦਿੱਤੇ ਸਨ ।

ਫਕੀਰ ਦੇ ਰੁਤਬੇ ਤੋਂ ਵੀ ਜਾਣੂ ਕਰਵਾਇਆ ਸੀ ਬਾਬਰ ਨੂੰ । ਇਹ ਪੀਰਾਂ, ਫਕੀਰਾਂ ਤੇ ਸੰਤਾਂ ਦੀ ਧਰਤੀ ਏ । ਇਥੇ ਅੱਤਿਆਚਾਰ ਨਹੀਂ ਚਲਣਾ । ਆਮ ਜਨਤਾ ਦਾ ਦਿਲ ਜਿੱਤਣ ਨਾਲ ਹੀ ਹਕੂਮਤ ਆਰਾਮ ਨਾਲ ਕਰ ਸਕੇਂਗਾ । ਨਹੀਂ ਤੇ ਇਥੇ ਕਈ ਆਏ ਤੇ ਕਈ ਗਏ ।

ਬਾਬਰ ਨੇ ਸਾਰਿਆਂ ਨਾਲ ਭਾਈਚਾਰਾ ਗੰਢ ਲਿਆ । ਇਕ ਦਸਤਰਖਾਨ ਤੇ ਹਾਰੇ ਹੋਏ ਵੀ ਬੈਠੇ ਤੇ ਜੇਤੂ ਵੀ ।

ਇਕ ਬਜ਼ੁਰਗ ਨੇ ਹੋਕਾ ਦਿੱਤਾ—ਇਹਨਾਂ ਪਚਾਧਿਆਂ ਦੇ ਨੱਕ ਵਿਚ ਨਕੇਲ ਪਾ, ਨਹੀਂ ਤੇ ਇਹ ਤੇਰੀ ਫਕੜੀ ਬਾਲ ਸੁੱਟਣਗੇ ।

ਹਿੰਦੁਸਤਾਨ ਦੇ ਫਕੀਰਾਂ, ਸਾਈਆਂ, ਸੰਤਾਂ, ਸਾਧੂਆਂ ਤੇ ਰਿਸ਼ੀ ਮੁਨੀਆਂ ਸਾਰਿਆਂ ਦੀ ਇਕ ਜਮਾਤ ਹੈ । ਬਾਬਰ ਨੇ ਸਾਰਿਆਂ ਦਾ ਸਤਿਕਾਰ ਕੀਤਾ ਤੇ ਆਪਣੀਆਂ ਨੀਹਾਂ ਪੱਕੀਆਂ ਕਰ ਲਈਆਂ ।

ਹਿੰਦੁਸਤਾਨ ਦਾ ਹੁਣ ਬਾਬਰ ਬਾਦਸ਼ਾਹ ਸੀ । ਲੋਧੀ ਗਏ ਤੇ ਮੁਗ਼ਲ ਆਏ ।



## ੧੩

# ਰੁੱਤਾਂ ਬਦਲੀਆਂ

ਹਾੜ੍ਹ ਗਿਆ ਸਾਉਣ ਆਇਆ । ਸ਼ਰਦੀ ਖੰਭ ਲਾ ਕੇ ਉੱਡ ਗਈ । ਗਰਮੀ ਆਈ । ਬਰਖਾ ਤੇ ਚੁਮਾਸਿਆਂ ਦੀਆਂ ਰੁੱਤਾਂ ਫੇਰਾ ਪਾ ਲੰਘ ਗਈਆਂ । ਕੂੰਜਾਂ ਆਈਆਂ ਬੱਚੇ ਦਿੱਤੇ ਉੱਡਣ ਲੱਗੀਆਂ ਨਾਲ ਈ ਲੈ-ਗਈਆਂ । ਜਦੋਂ ਗੱਭਰੂਆਂ ਜਿਡੇ ਕਮਾਦ ਤੇ ਮੁਟਿਆਰਾਂ ਦੇ ਹਾਣ ਦੀਆਂ ਕਣਕਾਂ ਹੋ ਗਈਆਂ ਤਾਂ ਲਹਿਣਾ ਵੀ ਗ੍ਰਹਿਸਥੀ ਬਣ ਗਿਆ ।

ਪਲੇਠੀ ਦੇ ਪੁੱਤ ਦਾ ਨਾਂ ਦਾਸ ਰੱਖਿਆ ਤੇ ਮਗਰੋਂ ਇਹ ਦਾਸੂ ਦੇ ਨਾਂ ਨਾਲ ਪ੍ਰਸਿੱਧ ਹੋਇਆ । ਜਨਮ ੧੫੨੨ ਦਾ ਏ ਜਨਮ ਭੂਮੀ ਸੰਘਰ ਸੀ ।

ਬਾਬਰ ਮੱਲਾਂ ਮਾਰਦਾ ਆਪਣੀ ਹਕੂਮਤ ਹਿੰਦੁਸਤਾਨ ਤੇ ਪੱਕੀ ਕਰਦਾ ਗਿਆ । ਰਾਣਾ ਸਾਂਗਾ ਜਿਹੇ ਮਰਦੇ-ਮੈਦਾਨ ਨੇ ਆਪਣੀ ਸ਼ਹਾਦਤ ਦੇ ਕੇ ਆਪਣਾ ਜੀਵਨ ਅਮਰ ਕਰ ਲਿਆ । ਰਾਜਪੂਤਾਂ ਨੇ ਬਾਬਰ ਨਾਲ ਗਰਾਹੀਆਂ ਸਾਂਝੀਆਂ ਕਰ

ਲਈਆਂ । ਬਾਬਰ ਨੇ ਕਿਸੇ ਦੇ ਮਜ਼ਬ 'ਚ ਦਖਲ ਨਾ ਦਿੱਤਾ । ਕੋਈ ਕਲਮਾ ਪੜ੍ਹੇ ਤੇ ਕੋਈ ਰਾਮ ਰਾਮ ਕਰੇ ਉਹਨੂੰ ਕੀ । ਬਾਬਰ ਨੇ ਸਿਰਫ ਹਕੂਮਤ ਦੀ ਬੁਨਿਆਦ ਈ ਪੱਕੀ ਕੀਤੀ ।

ਦੋ ਸਾਲ ਲੰਘ ਗਏ ਤੇ ਫਿਰ ਬੀਬੀ ਅਮਰੋ ਦਾ ਜ਼ਨਮ ਹੋਇਆ ਤੇ ਇਕ ਹੋਰ ਬੇਟੀ ਨੇ ਵੀ ਜਨਮ ਲਿਆ ਉਹਦਾ ਨਾਂ ਸੀ ਅਨੋਖੀ । ਸਭ ਤੋਂ ਛੋਟੇ ਬੇਟੇ ਦਾ ਜਨਮ ੧੫੩੭ ਵਿਚ ਖਡੂਰ 'ਚ ਹੋਇਆ । ਬਸ ਇੰਨੀ ਗ੍ਰਿਹਸਥੀ ਸੀ ਲਹਿਣੇ ਦੀ ।

੧੫੨੬ ਵਿਚ ਪਿਤਾ ਜੀ ਚਲਾਣਾ ਕਰ ਗਏ ਤੇ ਘਰ ਦਾ ਸਾਰਾ ਭਾਰ ਲਹਿਣੇ ਦੇ ਸਿਰ ਤੇ ਪੈ ਗਿਆ। ਸੰਗ ਹਰ ਸਾਲ ਮਾਤਾ ਦੇ ਦਰਬਾਰ ਜਾਂਦਾ ਸੀ । ਹੁਣ ਜਥੇਦਾਰ ਲਹਿਣੇ ਨੂੰ ਥਾਪਿਆ ਗਿਆ ।

ਹੁਣ ਪੱਕੇ ਪੈਰੀਂ ਲਹਿਣੇ ਹੋਰੀਂ ਖਡੂਰ ਸਾਹਿਬ ਆ ਗਏ ਤੇ ਏਥੇ ਹੀ ਹੱਟੀ ਪਾ ਲਈ ਤੇ ਮਾੜੀ ਮੋਟੀ ਸ਼ਾਹੂਕਾਰੀ ਇਥੋਂ ਈ ਸ਼ੁਰੂ ਕਰ ਦਿੱਤੀ । ਸਾਰਾ ਇਲਾਕਾ ਪਹਿਲਾਂ ਈ ਜਾਣਦਾ ਸੀ, ਇਸ ਲਈ ਵਪਾਰ ਖੂਬ ਚਮਕਿਆ । ਖਡੂਰ ਤੇ ਸੰਘਰ ਵਿਚ ਚਾਰ ਮੀਲ ਦੀ ਵਿੱਥ ਸੀ । ਅੱਗੇ ਜਰਨੈਲੀ ਸੜਕ ਤੋਂ ਹਟਕੇ ਸਨ ਤੇ ਹੁਣ ਜਰਨੈਲੀ ਸੜਕ ਦੀ ਹਿੱਕ ਤੇ ਆਣ ਬੈਠੇ ।

ਫੌਜਾਂ ਕਾਫਲੇ ਸਾਰੇ ਹਰੀਕੇ ਪੱਤਨ ਤੋਂ ਟੱਪ ਕੇ ਖਡੂਰ 'ਚ ਸਾਹ ਲੈਂਦੇ । ਸਾਰੇ ਪਿੰਡ ਦੇ ਆਗੂ ਚੌਧਰੀ ਤੇ ਲੋਕਾਂ ਨੇ ਆਗੂ ਮੰਨ ਲਿਆ ਲਹਿਣਾ । ਕਿਤੇ ਕੋਈ ਝਗੜਾ ਹੁੰਦਾ ਤੇ ਸਾਲਸੀ ਦਾ ਕੰਮ ਲਹਿਣੇ ਨੂੰ ਈ ਕਰਨਾ ਪੈਂਦਾ ।

ਜੋ ਪਰੈ ਝਗਰਾ ਸਾਕਤੇ ਮੈਂ ਯਹੀ ਸੋਇ ਨਿਬੇਰ ਹੈ ।

ਕੰਮ ਕਾਰ ਦਾ ਘੇਰਾ ਵਿਸ਼ਾਲ ਹੋ ਗਿਆ । ਪਰ ਮਾਤਾ ਦਾ ਸੰਗ ਨਾ ਟੁੱਟਾ ਤੇ ਨਾ ਛੁਟਿਆ । ਭਗਤਾਂ ਦੀ ਤਾਦਾਦ ਦਿਨੋਂ ਦਿਨ ਵਧਣੀ ਸ਼ੁਰੂ ਹੋ ਗਈ ।

ਸੰਗ ਦੀ ਜ਼ਿੰਮੇਵਾਰੀ ਲਹਿਣੇ ਨੇ ਸੰਭਾਲ ਲਈ । ਰਾਤੀਂ ਦੁਕਾਨ ਬੰਦ ਕਰਕੇ ਮਾਤਾ ਦੀਆਂ ਭੇਟਾਂ ਸਾਰੇ ਉੱਚੀ-ਉੱਚੀ ਆਵਾਜ਼ 'ਚ ਗਾਉਂਦੇ । ਦੁਰਗਾ ਮਾਈ ਦੀਆਂ ਮਿਹਰਾਂ ਸਨ ਸਾਰੇ ਪਿੰਡ ਉਪਰ । ਰੋਜ਼ ਜਗਰਾਤੇ, ਰੋਜ਼ ਸਤਿਸੰਗ । ਕਈ ਵਾਰੀ ਉਚੇਚ ਕਰਨੀ ਤੇ ਲਾਲ ਚੋਲਾ ਪਾ ਕੇ, ਹੱਥ ਵਿਚ ਖੂੰਡੀ ਲੈ ਕੇ, ਮੋਢੇ ਤੇ ਪਰਨਾ ਰੱਖ ਕੇ ਤੇ ਹੱਥ 'ਚ ਖੜਤਾਲਾਂ ਫੜਕੇ ਭੇਟਾਂ ਪੜ੍ਹਨੀਆਂ, ਸਾਰਿਆਂ ਦੇ ਮੋਹਰੇ ਲੱਗ ਕੇ ।

ਜੱਥਾ ਲੈ ਕੇ ਪਿਤਾ ਜੀ ਵਾਂਗ ਜਵਾਲਾ ਜੀ ਜਾਣ ਲੱਗ ਪਏ । ਉਥੇ ਜਾ ਕੇ ਨਾਰੀਅਲ ਤੇ ਧਜਾ ਝੰਡਾ ਭੇਟਾ ਕਰ ਦੇਣਾ । ਘਰੋਂ ਮੋਢੇ ਤੇ ਚੁੱਕ ਕੇ ਲੈ ਜਾਣਾ, ਛੰਦ ਗਾਉਂਦੇ ਮੁੜਨਾ । ਇਹਨਾਂ ਦੇ ਸੰਗ ਨਾਲ ਭੀੜ ਬੜੀ ਹੁੰਦੀ । ਸੰਗ ਲੰਬਾ ਹੁੰਦਾ ਜਾਂਦਾ ਤੇ ਮੁੜਦੀ ਵਾਰੀ ਸੰਗ ਆਪੇ ਖਿੰਡ-ਪੁੰਡ ਜਾਂਦਾ । ਜੈ ਮਾਤਾ, ਜੈ ਮਾਤਾ ਦੇ ਜੈਕਾਰੇ ਸਾਰੇ ਪੰਜਾਬ 'ਚ ਸੁਣਾਈ ਦਿੰਦੇ ਸਨ ।

ਰਾਹ ਵਿਚ ਕੋਈ ਫਕੀਰ ਜਾਂ ਰੱਬ ਦਾ ਪਿਆਰਾ ਨਜ਼ਰੀਂ ਪੈ ਜਾਂਦਾ ਤਾਂ ਦਰਸ਼ਨ ਉਹਦੇ ਵੀ ਕਰਦੇ । ਕੋਈ ਸੰਤ ਮਿਲਦਾ ਤੇ ਉਹਦੇ ਗੋਡੀਂ ਹੱਥ ਲਾਉਂਦੇ । ਮਾਤਾ ਦੇ ਭਗਤਾਂ ਦੇ ਚਰਨ ਧੋ ਕੇ ਚਰਨਾਮਤ ਲੈਂਦੇ। ਲਹਿਣਾ ਭਗਤ ਮਾਤਾ ਦਾ ਤੇ ਮਾਤਾ ਦੀਆਂ ਮਿਹਰਾਂ ਲਹਿਣੇ ਤੇ ।

ਜਗਿਆਸਾ ਬਡੀ ਪਰ ਸ਼ਾਂਤ ਨ ਆਵੇ,
ਸਾਧ ਅਤੀਤ ਸੁਨੈ ਤਿਥੇ ਜਾਵੈ ।
ਜੋਗੀ ਬੈਰਾਗੀ ਸੰਨਿਆਸੀ ਹੋਈ ।
ਸਾਧੂ ਭਗਤ ਜੋ ਸੁਣੀਐਂ ਕੋਈ ।
ਭੇਟਾ ਲੈ ਕੇ ਜਾਏ ਸਭ ਪਾਸ ।
ਮਤ ਕਿਧਰੋਂ ਪੂਰਨ ਹੋਵੇ ਆਸ ।



## ੧੪

## ਜੱਟ ਜੋਧ

ਖਹਿਰੇ ਗੋਤ ਦਾ ਜੱਟ ਤੇ ਨਾਂ ਜੋਧ । ਗੁਰੂ ਨਾਨਕ ਦਾ ਚੇਲਾ ਬਣ ਗਿਆ । ਜਦੋਂ ਕੋਈ ਕਰਤਾਰਪੁਰ ਦੇ ਲਾਗਿਉਂ ਹੀ ਨਹੀਂ ਸੀ ਲੰਘਦਾ । ਇਕ ਵਾਰ ਰਾਹ ਜਾਂਦਿਆਂ ਅੱਖਾਂ ਚਾਰ ਹੋਈਆਂ ਤੇ ਮੁਹੱਬਤ ਦਾ ਸਮੁੰਦਰ ਉਮਡ ਆਇਆ । ਪਿਆਰ ਸ਼ਰਧਾ 'ਚ ਬਦਲ ਗਿਆ ।

ਗੁਰੂ ਨਾਨਕ ਲੋਕਾਂ ਨੂੰ ਨਾਲ ਲੈ ਕੇ ਜਿਊਂਦੇ ਸਨ ਜੋ ਗਿਣਤੀ 'ਚ ਘੱਟ ਸਨ । ਨਾਥਾਂ ਜੋਗੀਆਂ ਦਾ ਬੜਾ ਪ੍ਰਤਾਪ ਸੀ ।

ਥੋੜ੍ਹੀ-ਥੋੜ੍ਹੀ ਬਾਣੀ ਕੰਠ ਕੀਤੀ ਸੀ । ਥੋੜ੍ਹੀ-ਥੋੜ੍ਹੀ ਲੋਕ ਪੜ੍ਹਦੇ । ਪਰ ਜਿਹੜੇ ਪੜ੍ਹਦੇ ਉਹ ਸ਼ਰਧਾ ਨਾਲ । ਕਾਲੇ ਕੱਪੜੇ ਤੇ ਰੰਗ ਬਹੁਤ ਦੇਰ ਨਾਲ ਚੜ੍ਹਦਾ ਏ ।

ਲੋਕਾਂ ਦੇ ਮਨ ਕਾਲੇ ਸਨ, ਆਤਮਾ ਮਧੋਲੀ ਹੋਈ ਸੀ । ਇਕ ਪਾਸੇ ਇਸਲਾਮ ਦੇ ਚਰਚੇ ਸਨ ਤੇ ਦੂਜੇ ਪਾਸੇ ਜੋਗੀ ਤੇ ਨਾਥ, ਅਤੇ ਵਿਚ-ਵਿਚਾਲੇ ਗੁਰੂ ਨਾਨਕ । ਚੌਥੇ ਪਾਸੇ ਪੀਰ ਫਕੀਰ ।

ਬੰਦਾ ਕਿਹੜੇ-ਕਿਹੜੇ ਪਾਸੇ ਜਾਏ, ਕਿਹਦਾ ਲੜ ਫੜੇ ? ਕਿਹਦਾ ਗੁਰਮੰਤਰ ਪੱਲੇ ਬੰਨ੍ਹੇ ? ਸੰਤਾਂ ਦੇ ਵੱਗ ਫਿਰਦੇ ਗਲੀ-ਗਲੀ, ਕੂਚੇ-ਕੂਚੇ, ਬਾਜ਼ਾਰ-ਬਾਜ਼ਾਰ । ਉਧਲੀ ਕੁੜੀ ਵਾਂਗ ਧਰਮ ਵੀ ਉਧਲ ਗਿਆ ਸੀ । ਧਰਮ ਦੇ ਨਾਮ ਤੇ ਲੁੱਟ ਮਚੀ ਹੋਈ ਸੀ । ਤਾਣਾ ਬਾਣਾ ਵਿਗੜਿਆ ਹੋਇਆ ਸੀ । ਇਸਲਾਮ ਦੇ ਪ੍ਰਚਾਰ ਨੇ ਧਰਮ ਦੇ ਅਸੂਲਾਂ ਨੂੰ ਖਿਚੜੀ ਬਣਾ ਦਿੱਤਾ ਸੀ । ਮੰਦਰਾਂ ਦੇ ਘੜਿਆਲਾਂ ਵਿਚ ਕੋਈ ਸ਼ਕਤੀ ਨਹੀਂ ਸੀ ਰਹੀ । ਧੂਣੇ ਐਵੇਂ ਬਲਦੇ ਹੀ ਨਜ਼ਰ ਆਉਂਦੇ ਸਨ । ਜੋਗੀ ਤੇ ਨਾਥ ਠੱਗੀ ਤੇ ਉਤਰ ਆਏ ਸਨ। ਝੂਠ ਹਰ ਥਾਂ ਪ੍ਰਧਾਨ ਹੋ ਚੁੱਕਾ ਸੀ ।

ਇਕ ਦਿਨ ਭਾਈ ਫਿਰਨਾ ਤੇ ਭਾਈ ਜੋਧ ਨੂੰ ਬਿਠਾ ਕੇ ਗੁਰਾਂ ਫ਼ਰਮਾਇਆ :

'ਮਨ ਨੀਵਾਂ ਕਰ ਸਿੱਖੀ ਪ੍ਰਾਪਤ ਹੁੰਦੀ ਹੈ । ਜੋ ਤੁਸਾਡੇ ਪਾਸੋਂ ਸੇਵਾ ਸਿੱਖਾਂ ਦੀ ਹੋਇ ਆਇ ਸੋ ਕਰਨੀ। ਪਿਛਲੀ ਰੌਤ ਉੱਠ ਕੇ ਇਸ਼ਨਾਨ ਕਰਕੇ ਨਾਮ ਦਾ ਅਭਿਆਸ ਕਰਨਾ, ਤੇ ਮਨ ਨੀਵਾਂ ਰਖਣਾ । ਵਾਹਿਗੁਰੂ ਨੂੰ ਸੁਆਮੀ ਜਾਣਨਾ ਤੇ ਆਪ ਸੇਵਕ । ਸਾਧ, ਸੰਗਤਿ ਵਿਚ ਜਾਇ ਕੈ ਪ੍ਰੀਤ ਕਰਕੇ ਗੁਰੂ ਕਾ ਸ਼ਬਦ ਸੁਣਨਾ।'

ਇਕ ਦਿਨ ਸਵੇਰੇ-ਸਵੇਰੇ ਭਾਈ ਜੋਧ ਮਿੱਠੀ ਤੇ ਸੁਰੀਲੀ ਆਵਾਜ਼ ਵਿਚ ਬਾਣੀ ਪੜ੍ਹਦੇ ਲਹਿਣੇ ਦੇ ਘਰ ਅੱਗੋਂ ਦੀ ਲੰਘੇ । ਆਵਾਜ਼ 'ਚ ਕਸ਼ਿਸ਼ ਸੀ, ਸੋਜ਼ ਸੀ, ਲੈਅ ਸੀ, ਕਲੇਜੇ ਨੂੰ ਧੂਹ ਪਈ ਆਤਮਾ ਹਿੱਲੀ। ਬਾਣੀ ਦੇ ਬੋਲ ਜਿਉਂ-ਜਿਉਂ ਦੂਰ ਹੁੰਦੇ ਗਏ ਲਹਿਣੇ ਦਾ ਦਿਲ ਖਿਚਿਆ ਜਾਣ ਲੱਗਾ । ਜੀਅ ਕਰੇ ਪਿੱਛੇ-ਪਿੱਛੇ ਜਾਵਾਂ । ਹਿੰਮਤ ਕੀਤੀ ਤੇ ਜਾ ਫੜਿਆ । ਪੁੱਛਿਆ—ਭਗਤਾ, ਇਸ ਬਾਣੀ ਦਾ ਰਚਨਹਾਰ ਕੌਣ ਏ ?

—ਤੂੰ ਕੀ ਲੈਣਾ ਏ । ਚੰਗਾ ਭਲਾ ਰਾਹੇ-ਰਾਹੇ ਜਾ ਰਿਹਾ ਏਂ ।

—ਸਾਡੇ ਨਾਲ ਮਖੌਲ ਕਰਦਾ ਏਂ ਭਗਤਾ । ਮੈਨੂੰ ਬਾਣੀ ਚੰਗੀ ਲੱਗੀ ਏ, ਮੈਂ ਤੇ ਨਾਂ ਈ ਪੁੱਛਿਆ ਏ।

—ਜਗਤ ਤਾਰਨ ਗੁਰੂ ਨਾਨਕ ਦੀ, ਜਿਸ ਨੂੰ ਲੋਕ ਤਪਾ ਆਖਦੇ ਹਨ ।

—ਕਿਥੇ ਰਹਿੰਦੇ ਹਨ ਉਹ ਜਗਤ ਗੁਰੂ ?

—ਕਰਤਾਰਪੁਰ, ਰਾਵੀ ਦੇ ਕੰਢੇ ।

—ਗੁਰੂ ਘਰ ਵਿਚ ਡਾਂਗ ਖੜਕਣ ਦਾ ਕੌਡੀ ਮੁੱਲ ਨਹੀਂ । ਡਾਂਗਾਂ ਵਾਲਿਆਂ ਦੀਆਂ ਡਾਂਗਾਂ ਅੱਧ ਵਿਚਕਾਰ ਟੁੱਟ ਜਾਂਦੀਆਂ ਹਨ । ਸ਼ਿਆਣੇ ਬਣੋ, ਸਭ ਕੁਝ ਲਵੋ ਸਿਰਫ ਗੱਦੀ ਵੱਲ ਨਜ਼ਰ ਨਾ ਮਾਰੋ । ਗੱਦੀ ਤੇ ਅਸੀਂ ਅਮਰਦਾਸ ਨੂੰ ਹੀ ਬਿਠਾਉਣਾ ਏ ।

—ਅਸਾਂ ਬਣਿਆ ਨਹੀਂ ਦੇਣਾ ।

—ਫੇਰ ਪਛਤਾਵਾ ਤੁਹਾਡੀਆਂ ਥੰਮ੍ਹੀਆਂ ਚੁੰਮੇਗਾ । ਤੁਸੀਂ ਖਡੂਰ ਸਾਂਭ ਲਵੋ ।

ਏਧਰ ਗੋਇੰਦਵਾਲ ਵੱਸ ਗਿਆ ਸੀ ਤੇ ਭਾਈ ਅਮਰਦਾਸ ਜੀ ਅਜੇ ਗੋਇੰਦਵਾਲ ਵਿਚ ਹੀ ਸਨ । ਬਾਬੇ ਬੁੱਢੇ ਨੂੰ ਸਦਿਆ ਗਿਆ—ਲਿਆਉ ਭਾਈ ਅਮਰਦਾਸ ਨੂੰ, ਉਹਦੇ ਸਿਰ ਤੇ ਰਖੀਏ ਪੰਡ ਦੀਨ ਦੁਨੀਆ ਦੀ ।

ਦੋ ਕੋਹ ਦੀ ਵਿੱਥ ਤੇ ਸੀ ਗੋਇੰਦਵਾਲ । ਚੁੱਪ ਚੁਪੀਤਾ ਬਾਬਾ ਬੁੱਢਾ ਗਿਆ ਤੇ ਲੈ ਆਇਆ, ਲੋਕ ਅਜੇ ਸੁੱਤੇ ਪਏ ਸਨ ।

ਬਾਬੇ ਬੁੱਢੇ ਨੂੰ ਹੁਕਮ ਹੋਇਆ ਕਿ ਬਿਆਸਾ ਨਦੀ ਤੋਂ ਗਾਗਰ ਭਰ ਕੇ ਲਿਆਵੋ, ਇਹ ਸਾਰੇ ਕੰਮ ਤੁਹਾਡੇ ਸ਼ੁਭ ਹੱਥਾਂ ਨਾਲ ਹੀ ਨੇਪਰੇ ਚੜ੍ਹਨਗੇ ।

ਗਾਗਰ ਭਰ ਲਿਆਏ, ਨੁਹਾਇਆ ਤੇ ਨੁਹਾ ਧੁਆ ਕੇ ਭਾਈ ਅਮਰਦਾਸ ਨੂੰ ਨਵੇਂ ਕਪੜੇ ਪਵਾ ਕੇ ਚੰਦਨ ਦੀ ਚੌਕੀ ਤੇ ਬਿਠਾਇਆ ।

ਏਨੇ ਚਿਰ ਵਿਚ ਦੀਵਾਨ ਜੁੜ ਗਿਆ ਸੀ, ਰੌਣਕਾਂ ਹੀ ਰੌਣਕਾਂ ਹੋ ਗਈਆਂ।

ਗੁਰੂ ਅੰਗਦ ਦੇਵ ਭਰੇ ਦੀਵਾਨ ਵਿਚੋਂ ਉਠੇ । ਪੰਜ ਪੈਸੇ ਤੇ ਨਾਰੀਅਲ ਅਗੇ ਰੱਖਿਆ ਤੇ ਮੱਥਾ ਟੇਕ ਦਿੱਤਾ । ਹੁਣ ਅਮਰਦਾਸ ਗੁਰੂ ਅਮਰਦਾਸ ਬਣ ਗਿਆ ਸੀ ।

ਬਾਬੇ ਬੁੱਢੇ ਨੇ ਕੁੰਗੂ ਕਟੋਰੀ ਹੱਥ ਵਿਚ ਲਈ ਤੇ ਚੰਦਨ ਘੁਲੇ ਕੇਸਰ ਨਾਲ ਤਿਲਕ ਲਾਇਆ ਤੇ ਫੇਰ ਮੱਥਾ ਟੇਕ ਦਿੱਤਾ ।

ਮੁੰਡਿਆਂ ਨੇ ਬਥੇਰੀਆਂ ਨਹਿਰੀਆਂ ਵੱਟੀਆਂ ਪਰ ਕੋਈ ਪੇਸ਼ ਨਾ ਗਈ ।

ਗੁਰਾਂ ਫਰਮਾਇਆ—

ਸਗਲ ਜਗਤ ਕੇ ਉਸ ਗੁਰੁ ਕੀਨਾ
ਰਾਜ ਜੋਗ ਸਿੰਘਾਸਨ ਦੀਨਾ ।

ਸੂ : ਪ੍ਰ :

ਬਾਬਾ ਬੁੱਢਾ ਜੀ ਤੋਂ ਬਾਅਦ ਸਭ ਮੁਖੀ ਸਿਖਾਂ ਮਥੇ ਟੇਕੇ ਤੇ ਫੇਰ ਗੁਰਾਂ ਫਰਮਾਇਆ—

ਮੇਰੇ ਸਿੱਖ ਪੁਤ੍ਰ ਕੈ ਦਾਸ, ਅੰਤ ਸਮੇ ਰਹਿ ਜੋ ਮਮ ਪਾਸ ।

ਸੋ ਸਭ ਉਠਹੁ ਬੰਦਨਾ ਠਾਨਹੁ । ਨਹੀ ਅਪਰ ਬਿਧਿ ਮਨ ਮਹਿ ਆਨਹੁ ।

ਇਕ ਵਾਰ ਪੁੱਤਰਾਂ ਵੱਲ ਵੇਖਿਆ ਤੇ ਫੇਰ ਸਾਰੀ ਸੰਗਤ ਵੱਲ । ਤੇ ਫੇਰ ਫਰਮਾਇਆ—

ਪੁੰਨ ਸੰਗਤਿ ਮਹਿ ਕਹਿਤ ਸੁਣਾਈ ਮਮ ਸਰੂਪ ਅਬ ਇਹੈ ਸੁਹਾਈ ।

ਮੋ ਮੈ ਇਸ ਮਹਿ ਭੇਦ ਨ ਜਾਨਹੁ, ਏਕ ਸਰੂਪ ਦੁਹੁਨ ਕਉ ਮਾਨਹੁ । — ਸੂ: ਪ੍ਰ:

ਰਬਾਬੀਆਂ ਨੇ ਰਬਾਬ ਛੇੜੀ, ਬਾਣੀ ਨਾਲ ਸਾਰਾ ਦੀਵਾਨ ਅਨੰਦ ਹੀ ਅਨੰਦ ਹੋ ਗਿਆ । ਗੁਰੂ ਅਮਰਦਾਸ ਸਿੰਘਾਸਨ ਤੇ ਬਿਰਾਜੇ ਹੋਏ ਸਨ ਅਤੇ ਸਤਿਗੁਰ ਨੇ ਸੰਗਤ ਵਿਚ ਬੈਠ ਕੇ ਨਵੇਂ ਗੁਰੂ ਦੇ ਦੀਦਾਰ ਕੀਤੇ । ਤੀਜੀ ਪੀੜ੍ਹੀ ਆ ਗਈ ।



## ੬੭

## ਜੋਤਿ ਰਲੀ ਜੋਤਿ ਮੈਂ

ਇਹ ਪਹਿਲਾ ਦੀਵਾਨ ਸਜਿਆ ਸੀ ਗੁਰੂ ਅਮਰਦਾਸ ਜੀ ਦੀ ਛਤਰ ਛਾਇਆ ਵਿਚ । ਸਿੰਘਾਸਨ ਤੇ ਗੁਰੂ ਅਮਰਦਾਸ ਜੀ ਬੈਠੇ ਹੋਏ ਸਨ ਤੇ ਗੁਰੂ ਅੰਗਦ ਦੇਵ ਜੀ ਨੇ ਆਪਣਾ ਆਸਣ ਸੰਗਤਿ ਵਿਚ ਜਮਾਇਆ ਹੋਇਆ ਸੀ ।

ਬਾਬਾ ਬੁੱਢਾ ਜੀ ਨੇ ਫਰਮਾਇਆ, ਲਓ ਸੁਣੋ, ਗੁਰਬਾਣੀ । ਮੈਂ ਗੁਰਬਾਣੀ ਵਿਚੋਂ ਕੁਝ ਤੁਕਾਂ ਤੇ ਕੁਝ ਸਲੋਕ ਸੁਣਾਉਂਦਾ ਹਾਂ । ਇਹ ਬਾਣੀ ਦੂਜੀ ਜੋਤਿ ਦੀ ਹੈ —

—ਧ੍ਰਿਗ ਜੀਵਣੁ ਸੰਸਾਰ, ਤਾ ਕੈ ਪਾਛੈ ਜੀਵਣਾ ।

—ਜੋ ਸਿਰ ਸਾਂਈ ਨ ਨਿਵੈ, ਸੋ ਸਿਰ ਦੀਜੈ ਡਾਰਿ ।

—ਦੇਂਦੇ ਥਾਵਹੁ ਦਿੱਤਾ ਚੰਗਾ, ਮਨ ਮੁਖ ਐਸਾ ਜਾਣੀਐ ।

—ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸ ਮਾਹਿ ।

—ਏਹ ਕਿਨੇਹੀ ਆਸਕੀ, ਦੂਜੇ ਲਗੈ ਜਾਇ ।

—ਸਲਾਮ ਜਵਾਬ ਦੋਵੈ ਕਰੈ, ਮੁੰਢਹੁ ਘੁਥਾ ਜਾਇ ।

—ਗੱਲਾਂ ਕਰੇ ਘਣੇਰੀਆਂ, ਖਸਮ ਨਾ ਪਾਏ ਸਾਦੁ ।

—ਬੀਜੈ ਬਿਖ ਮੰਗੈ ਅੰਮ੍ਰਿਤ, ਵੇਖਹੁ ਏਹੁ ਨਿਆਉ ।

—ਸਾਹਿਬ ਸੇਤੀ ਹੁਕਮ ਨਾ ਚਲੈ, ਕਹੀ ਬਣੈ ਅਰਦਾਸਿ ।

—ਕਿਸ ਨੂੰ ਕਹੀਐ ਨਾਨਕਾ, ਸਭ ਕਿਛੁ ਆਪੇ ਆਪਿ ।

—ਬਧਾ ਚਟੀ ਜੋ ਭਰੇ ਨਾ ਗੁਣ ਨਾ ਉਪਕਾਰ ।

—ਜਲ ਮਹਿ ਜੰਤ ਉਪਾਇਅਨ, ਤਿਨਾ ਭੀ ਰੋਜਿ ਦੇਇ ।

—ਗੁਰ ਕੁੰਜੀ, ਪਾਹੂ ਨਿਵਲ, ਮਨ ਕੋਠਾ ਤਨ ਛਤਿ ।

—ਮੰਦਾ ਕਿਸ ਨੋ ਆਖੀਐ, ਜਾ ਸਭਨਾ ਸਾਹਿਬ ਏਕੁ ।

—ਨਦਰਿ ਤਿਨਾ ਕਉ ਨਾਨਕਾ, ਜਿ ਸਾਬਤ ਲਾਏ ਰਾਸਿ ।

—ਨਾਨਕ ਅੰਮ੍ਰਿਤ ਏਕ ਹੈ, ਦੂਜਾ ਅੰਮ੍ਰਿਤ ਨਾਹਿ ।

ਸੰਗਤ ਮਗਨ ਸੀ ਤੇ ਬਾਬਾ ਬੁੱਢਾ ਹੌਲੀ-ਹੌਲੀ ਬਾਣੀ ਸੁਣਾ ਰਿਹਾ ਸੀ । ਸੰਗਤ ਏਨੀ ਲੀਨ ਹੋ ਗਈ ਕਿ ਕਿਸੇ ਨੂੰ ਸੁਧ-ਬੁਧ ਹੀ ਨਾ ਰਹੀ । ਸਰੂਰ ਸਭ ਦੀਆਂ ਅੱਖਾਂ ਵਿਚ ਸਮਾ ਗਿਆ ।

ਬਾਬੇ ਬੁੱਢੇ ਨੇ ਇਕ ਵਾਰ ਸਤਿਗੁਰਾਂ ਵਲ ਵੇਖਿਆ, ਗੱਲ ਇਸ਼ਾਰੇ ਨਾਲ ਹੀ ਹੋਈ, ਸਾਰੀ ਸੰਗਤਿ ਥੋੜ੍ਹਾ ਜਾਣਦੀ ਸੀ ।

ਅਸਾਂ ਜਾਣਾ ਏ, ਐਵੇਂ ਕੋਈ ਰਾਹ ਕਿਉਂ ਰੋਕੇ । ਗੁਰਾਂ ਆਪਣੀ ਬਾਣੀ ਆਪ ਸੁਣੀ, ਪਰ ਬੋਲ ਸਨ ਬਾਬਾ ਬੁੱਢਾ ਜੀ ਦੇ । ਮਗਨ ਸਨ ਗੁਰੂ ਅੰਗਦ ਦੇਵ ਜੀ ।

ਬਾਬਾ ਬੁੱਢਾ ਜੀ ਨੇ ਫਰਮਾਇਆ—ਸਤਿਗੁਰ ਕੁਝ ਆਖੋ ।

ਪੁਰਖਾ, ਤੱਤਾਂ ਨੇ ਤੱਤਾਂ ਵਿਚ ਜਾ ਮਿਲਣਾ ਏ । ਮਿੱਟੀ ਨੇ ਮਿੱਟੀ ਵਿਚ ਮਿਲ ਜਾਣਾ ਏ ਤੇ ਜਲ ਨੇ ਜਲ ਵਿਚ ਸਮਾ ਜਾਣਾ ਏ । ਆਤਮਾ ਸ਼ਕਤੀ ਨਾਲ ਆਪੇ ਜਾ ਰਲੇਗੀ । ਗੁਪਤ ਪ੍ਰਗਟ ਕਰਤਾਰ ਦੇ ਰੰਗ ਹਨ, ਦੋਹਾਂ ਦਾ ਅੰਤ ਇਕ ਹੈ ।

ਬਾਬੇ ਬੁੱਢੇ ਨੇ ਸਮਝ ਲਿਆ ਕਿ ਹੁਣ ਆਪ ਸਮਾ ਰਹੇ ਹਨ, ਕੁਝ ਘੜੀਆਂ ਦਾ ਹੀ ਸਾਡੇ ਨਾਲ ਸਾਥ ਏ । ਹੁਕਮ ਹੋਇਆ—

ਤਬ ਸ੍ਰੀ ਮੁਖ ਗੁਰ ਬਚਨ ਉਚਾਰਾ, ਕਿਰਿਆ ਕਰਮ ਅੰਕੁਲ ਆਚਾਰਾ ।

ਹਮਰੇ ਕਾਜ ਕਛੂ ਨਹੀਂ ਕਰਨਾ, ਨਹੀਂ ਕਰਨਾ ਕੋਊ ਜਗ ਆਚਰਨਾ ।

ਹਰਿ ਭਜਨ ਕਰੋ ਪੀਛੇ ਮਮ ਪਿਆਰੇ, ਕਰੋ ਅਨੰਦ ਮੰਗਲ ਸੁਖਕਾਰੇ ।

ਦੇਹਿ ਸਸਕਾਰ ਅਗਨ ਮੋ ਕਰਨਾ, ਕੀਰਤਨ ਭਜਨ ਤੋਖ ਚਿਤ ਧਰਨਾ ।

ਪੁਤ੍ਰਰ ਜ਼ਰਾ ਕੁ ਲਾਗੇ ਹੋਣ ਲਗੇ ਤੇ ਗੁਰੂ ਅਮਰਦਾਸ ਨੇ ਫਰਮਾਇਆ ਕਿ ਹੁਣ ਵਕਤ ਲੰਘ ਚੁਕਾ ਏ, ਸਮਾਧੀ ਲੱਗ ਚੁਕੀ ਏ, ਕਰਤਾਰ ਦਾ ਸੱਦਾ ਆ ਗਿਆ

ਏ । ਮਲਕੜੇ ਜਿਹੇ ਇਸ਼ਾਰਾ ਕੀਤਾ ਉਹਨਾਂ ਰਬਾਬੀਆਂ ਨੂੰ ਤੇ ਉਹਨਾਂ ਸੁਰ ਉਚੀ ਕੀਤੀ ।

ਪਉਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ ।
ਦਿਵਸੁ ਰਾਤਿ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ ।
ਚੰਗਿਆਈਆ ਬੁਰਿਆਈਆ, ਵਾਚੈ ਧਰਮ ਹਦੂਰਿ ।
ਕਰਮੀ ਆਪੋ ਆਪਣੀ ਕੇ ਨੇੜੇ ਕੇ ਦੂਰਿ ।
ਜਿਨੀ ਨਾਮੁ ਧਿਆਇਆ ਗਏ ਮਸਿਕਤਿ ਘਾਲਿ ।
ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ ।

ਸੰਗਤਿ ਕੀ ਜਾਣੇ, ਭਾਣਾ ਵਰਤਣ ਵਾਲਾ ਏ, ਸੰਗਤਿ ਤੇ ਮਗਨ ਸੀ ਬਾਣੀ ਦੀ ਸੁਰੀਲੀ ਲੈਅ ਵਿਚ।

ਬੈਠਿਆਂ-ਬੈਠਿਆਂ ਹੀ ਸਮਾ ਗਏ, ਜੋਤਿ ਜੋਤਿ ਵਿਚ ਜਾ ਰਲੀ । ਚਾਦਰ ਨੇ ਆਪੇ ਹੀ ਆਪਣਾ ਅਸਥਾਨ ਲੈ ਲਿਆ ।

**(ਸਮਾਪਤ)**

**—ਪੂਰਨਮਾਸ਼ੀ**

**੨੭ ਨਵੰਬਰ, ੧੯੮੫**



# ਆਗਿਆ ਭਈ ਅਕਾਲ ਕੀ

## ਦਸਾਂ ਗੁਰੂਆਂ ਦੀ ਜੀਵਨ ਕਥਾ

### ਦਸਾਂ ਜਿਲਦਾਂ ਵਿੱਚ

ਡੀਲੈਕਸ ਅਡੀਸ਼ਨ ਵਿੱਚ